


ੴ ਵਾਹਿਗੁਰੂ ਜੀ ਕੀ ਫ਼ਤਹ ॥

# ਬਹਾਦਰ ਸਿੰਘਣੀਆਂ


ਲੇਖਕ

**ਭਾਈ ਸੇਵਾ ਸਿੰਘ**

(ਸੰਪਾਦਕ ਖਾਲਸਾ ਸਮਾਚਾਰ)



**ਧਰਮ ਪ੍ਰਚਾਰ ਕਮੇਟੀ ਸ਼੍ਰੀ ਅੰਮ੍ਰਿਤਸਰ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਦੀ 300 ਪੁਸਤਕਾਂ ਛਾਪਣ ਦੀ ਲੜੀ ਨੂੰ ਸਮਰਪਿਤ

# ਤਤਕਰਾ


| ਸਿਰਲੇਖ | ਪੰਨਾ |
| --- | --- |
| ਭੂਮਿਕਾ | ੳ |
| ਇਸਤ੍ਰੀ ਕੀ ਹੈ ? | ੧ |
| ਸਾਹਿਬ ਕੌਰ | ੫ |
| ਦੀਪ ਕੌਰ | ੩੬ |
| ਬੀਬੀ ਧਰਮ ਕੌਰ | ੪੫ |
| ਬੀਬੀ ਸ਼ਰਨ ਕੌਰ | ੫੦ |
| ਸਿੰਘਣੀਆਂ ਦੀ ਸੂਰਮਤਾ | ੫੭ |
| ਮਾਈ ਭਾਗੋ | ੬੭ |
| ਸਿੰਘਣੀਆਂ ਦੀ ਬੀਰਤਾ ਅਤੇ ਸ਼ਹੀਦ ਗੰਜ ਸਿੰਘਣੀਆਂ ਲਾਹੌਰ | ੮੬ |




# ਭੂਮਿਕਾ

ਭਾਈ ਸੇਵਾ ਸਿੰਘ ਜੀ ਸਿੱਖ ਪੰਥ ਦੇ ਇੱਕ ਉੱਘੇ ਵਿਦਵਾਨ ਲਿਖਾਰੀ ਹੋਏ ਹਨ। ਉਨ੍ਹਾਂ ਦਾ ਜਨਮ ੧੮੯੨ ਈ: ਦੇ ਲਾਗੇ ਪਿੰਡ ਸਰਾਏ ਆਲਮਗੀਰ ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਵਿੱਚ ਹੋਇਆ। ਇਨ੍ਹਾਂ ਦੇ ਪਿਤਾ ਜੀ ਦਾ ਨਾਂ ਲਾਲ ਸਿੰਘ ਸੀ। ਆਪ ਜੀ ਨੇ ਆਰੰਭ ਵਿੱਚ ਮੁਨਸ਼ੀ ਫਾਜ਼ਲ ਹੋਣ ਤੱਕ ਵਿੱਦਿਆ ਹਾਸਲ ਕੀਤੀ ਅਤੇ ਪਿੰਡੀ ਘੇਵ ਸਕੂਲ ਵਿੱਚ ਪੜ੍ਹਾਉਣ ਲੱਗੇ।

ਸਿੱਖ ਧਰਮ ਬਾਰੇ ਆਪ ਜੀ ਨੂੰ ਬਚਪਨ ਤੋਂ ਹੀ ਸਮਝਣ ਤੇ ਵਿਚਾਰਨ ਦਾ ਸ਼ੌਕ ਸੀ। ਆਪ ਜੀ ਇਤਿਹਾਸ ਅਤੇ ਮਜ਼੍ਹਬੀ ਵਿੱਦਿਆ ਦੇ ਵੀ ਚੰਗੇ ਜਾਣੂ ਸਨ। ਆਪ ਜੀ ਦੀ ਲਿਖਣ ਸ਼ਕਤੀ ਅਤੇ ਸਿਆਣਪ ਕਰਕੇ ੧੯੧੪ ਵਿੱਚ, "ਖ਼ਾਲਸਾ ਸਮਾਚਾਰ" ਅੰਮ੍ਰਿਤਸਰ ਦੇ ਦਫ਼ਤਰ ਵਿੱਚ ਚੁਣੇ ਗਏ। ਕੁੱਝ ਸੁੰਦਰ ਲਿਖਾਈ ਅਤੇ ਯੋਗਤਾ ਕਾਰਨ ਪਹਿਲਾਂ ਸਬ-ਐਡੀਟਰ ਰਹੇ। ਫੇਰ "ਖਾਲਸਾ ਸਮਾਚਾਰ" ਦੇ ਐਡੀਟਰ ਬਣਾਏ। ਆਪਣੀ ਇਸ ਪੱਤਰਕਾਰੀ ਦੀ ਸੇਵਾ ਸਮੇਂ ਆਪ ਜੀ ਨੇ ਅਨੇਕਾਂ ਕਿਸਮ ਦੇ ਵਾਦ-ਵਿਵਾਦ ਵਿੱਚ ਹਿੱਸਾ ਲਿਆ ਅਤੇ ਖਾਲਸਾ ਸਮਾਚਾਰ ਰਾਹੀਂ, ਖਾਲਸਾ ਸਮਾਜੀਆਂ ਤੇ ਨਵੇਂ ਉੱਠੇ ਫਿਰਕਿਆਂ ਤੇ ਸਿੱਖੀ ਬਾਬਤ ਉਟੰਕਣ ਕਰਨ ਵਾਲਿਆਂ ਦੇ ਬੜੇ ਠਰ੍ਹੰਮੇ ਤੇ ਮਿਠਾਸ ਨਾਲ ਜਵਾਬ ਦਿੱਤੇ। ਆਪ ਜੀ ਦਾ ਦੇਹਾਂਤ ਜਨਵਰੀ ੧੯੪੫ ਵਿੱਚ ਹੋਇਆ।

ਵਿਸ਼ੇਸ਼ ਕਰਕੇ, ਨਾਮਧਾਰੀਆਂ ਵੱਲੋਂ ਬੁਰਿਆਈ ਦਾ ਸਿਲਸਿਲਾ, "ਬਾਬਾ ਅਜਾਪਾਲ ਸਿੰਘ" ਰਾਹੀਂ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਨਾਲ ਜੋੜਨ ਦਾ ਜੋ ਪ੍ਰਬੰਧ ਰਚਿਆ ਗਿਆ ਸੀ, ਉਸਦਾ ਇਤਿਹਾਸਕ ਹਵਾਲਿਆਂ ਨਾਲ ਯੁਕਤੀ ਪੂਰਵਕ ਉੱਤਰ ਦਿੱਤਾ। ਇਨ੍ਹਾਂ ਲੇਖਾਂ ਨੂੰ ਸੰਗ੍ਰਹਿ ਕਰਕੇ ਇੱਕ ਪੁਸਤਕ ਦੇ ਰੂਪ ਵਿੱਚ ਛਾਪਿਆ, ਜਿਸਦਾ ਨਾਮ "ਗੁਰੂ ਪਦ ਪ੍ਰਕਾਸ਼" ਰੱਖਿਆ ਗਿਆ। ਇਸ ਪੁਸਤਕ ਦੀ ਸਿੱਖ ਸੰਗਤਾਂ ਵਿੱਚ ਚੰਗੀ ਚਰਚਾ ਤੇ ਸੁਆਗਤ ਹੋਇਆ।

ਆਪ ਜੀ ਨੇ ਕਿਉਂਕਿ ਆਰੰਭ ਵਿੱਚ ਹੀ ਫ਼ਾਰਸੀ ਅਤੇ ਇਸਲਾਮ ਦੀ ਜਾਣਕਾਰੀ ਪ੍ਰਾਪਤ ਕੀਤੀ ਹੋਈ ਸੀ। ਇਸ ਲਈ ਪੰਜਾਬੀ ਵਿੱਚ ਤੇ ਕੁੱਝ ਉਰਦੂ ਵਿੱਚ ਵੀ ਮੁਹੰਮਦ ਸਾਹਿਬ ਦਾ ਜੀਵਨ, ਕੁਰਾਨ ਦਾ ਤਰਜਮਾ, ਕੁਰਾਨ ਦੀ ਕੁੰਜੀ, ਕੁਰਾਨ ਦੀ ਕਹਾਣੀ, ਪੈਗੰਬਰਾਂ ਦੇ ਸਿਰਤਾਜ ਆਦਿ ਕਿਤਾਬਾਂ ਲਿਖੀਆਂ। ਸਿੱਖ ਧਰਮ ਬਾਰੇ ਗੁਰੂ ਨਾਨਕ ਅਤੇ ਇਸਲਾਮ ਅਫ਼ਦੁਲ ਅੰਬੀਆ, ਵੈਦਿਕ

ਸ਼ਾਦੀ ਕੀ ਫ਼ਜ਼ੀਹਤ, ਚੋਹਲਾ ਸਾਹਿਬ, ਧੋਤੇ ਮੂੰਹ ਚਪੇੜ, ਹਾਏ ਔਲਾਦ, ਦਯਾ ਨੰਦ ਚਰਿੱਤਰ , ਸੂਰਮੇ ਲਈ ਮਮੀਰੇ ਦਾ ਸੁਰਮਾ, ਅਦਿਕ ਪੁਸਤਕਾਂ ਦੀ ਰਚਨਾ ਕੀਤੀ।

ਬਹਾਦਰ ਸਿੰਘਣੀਆਂ ਇਨ੍ਹਾਂ ਵਿੱਚੋਂ ਇੱਕ ਖਾਸ ਪੱਖ ਨੂੰ ਪੂਰਨ ਕਰਨ ਵਾਲੀ ਪੁਸਤਕ ਹੈ, ਜਿਸ ਵਿੱਚ ਸੰਘਣੀਆਂ ਦੇ ਸਿਦਕ ਤੇ ਬਹਾਦਰੀ ਦੇ ਸਾਕੇ ਆਉਂਦੇ ਹਨ। ਇਹ ਪੁਸਤਕ ਗੁਰੂ ਖਾਲਸਾ ਜੀ ਦੇ 300 ਸਾਲਾ ਪੂਰਵ ਸਮੇਂ ਛਾਪੀਆਂ ਜਾਣ ਵਾਲੀਆਂ ਕਿਤਾਬਾਂ ਵਿੱਚੋਂ ਛਾਪੀ ਗਈ ਹੈ। ਇਸਦਾ ਸੰਗਤਾਂ ਲਾਭ ਉਠਾਉਣ।

ਗਿਆਨੀ ਗੁਰਦਿੱਤ ਸਿੰਘ

੧੮ ਸਤੰਬਰ ੧੯੯੮

# ਇਸਤ੍ਰੀ ਕੀ ਹੈ ?

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ ॥**

**(ਗੁਰੂ ਨਾਨਕ ਸਾਹਿਬ)**

ਉਹ ਮਨੁੱਖ ਜਿਨ੍ਹਾਂ ਨੂੰ, ਮਨੁੱਖ ਜਾਤੀ ਨੇ ਆਪਣਾ ਮਾਣ ਤੇ ਤਾਣ ਜਾਤਾ, ਜਿਨ੍ਹਾਂ ਦਾ ਜੀਵਨ ਦੂਜਿਆਂ ਲਈ ਚਾਨਣ-ਮੁਨਾਰਾ (Light House) ਬਣਿਆ, ਜਿਨ੍ਹਾਂ ਦੇ ਪੈਂਤੜਿਆਂ ਤੇ ਕਰੋੜਾਂ ਮਨੁੱਖਾਂ ਨੇ ਟੁਰਨ ਵਿਚ ਫ਼ਖ਼ਰ ਸਮਝਿਆ, ਜੋ ਰਾਜਸੀ ਮੰਡਲ ਵਿਚ ਉੱਚ ਆਸਣ ਤੇ ਬੈਠੇ, ਜੋ ਕੌਮੀ ਸੁਧਾਰ ਵਿਚ ਆਗੂ ਹੋਏ, ਜੋ ਧਾਰਮਿਕ ਭਾਵਾਂ ਦੇ ਕਾਰਨ ਸੂਰਜ ਵਾਂਗ ਚਮਕੇ ਤੇ ਜਿਨ੍ਹਾਂ ਨੂੰ ਹਾਦੀ, ਰਾਹਨੁਮਾ, ਪੈਗੰਬਰ ਤੇ ਅਵਤਾਰ ਜਾਣ ਦਿਲੀ ਸ਼ਰਧਾ ਤੇ ਭਗਤੀ ਨਾਲ ਲੱਖਾਂ ਬੰਦਿਆਂ ਨੇ ਆਪਣੇ ਜੀਵਨ ਉਹਨਾਂ ਦੇ ਹੁਕਮ ਵਿਚ ਅਰਪਨ ਕਰ ਦਿਤੇ, ਉਨ੍ਹਾਂ ਸਾਰਿਆਂ ਦੇ ਜੀਵਨ ਚਰਿਤ੍ਰਾਂ ਦੇ ਬੜੀ ਗਹੁ ਤੇ ਸਾਵਧਾਨੀ ਨਾਲ ਪਾਠ ਕਰਨ ਤੋਂ ਪਤਾ ਲਗਦਾ ਹੈ ਕਿ ਉਹਨਾਂ ਦੀ ਉੱਨਤੀ, ਪ੍ਰਸਿੱਧਤਾ, ਗੌਰਵਤਾ ਤੇ ਵਡਿਆਈ ਦੇ ਕਾਰਨਾਂ ਵਿਚੋਂ 'ਆਤਮ-ਤਿਆਗ' ਤੇ 'ਸਹੋਦਰਤਾ' ਦੋ ਵੱਡੇ ਕਾਰਨ ਸਨ।

ਜੇ ਕਦੀ ਅੱਖਾਂ ਤੋਂ ਹਠ ਧਰਮੀ ਦੀ ਪੱਟੀ ਲਾਹ ਕੇ, ਤੇ ਸੈਂਕੜੇ ਨਹੀਂ ਹਜ਼ਾਰਾਂ ਵਰ੍ਹਿਆਂ ਦੇ ਦਿਲਾਂ ਵਿਚ ਬੈਠੇ ਅਸ਼ੁੱਧ ਸੰਸਕਾਰਾਂ ਨੂੰ ਹਟਾ ਕੇ, ਨਿਆਂ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਏ, ਤਦ ਇਹ ਦੋਵੇਂ ਗੁਣ ਤੀਵੀਆਂ ਵਿਚ ਬਹੁਤੇ ਵੇਖਣ ਵਿਚ ਆਉਂਦੇ ਹਨ ।

ਤੀਵੀਂ ਮਰਦ ਦੀ ਸਲਾਹਕਾਰ ਹੈ, ਵਜ਼ੀਰ ਹੈ, ਅਰਧੰਗੀ ਹੈ, ਤੇ ਆਯੂ ਭਰ ਦੀ ਸੰਗੀ ਹੈ, ਤੀਵੀਂ ਤੋਂ ਬਿਨ੍ਹਾਂ ਮਰਦ ਦਾ ਜੀਵਨ ਰੁੱਖਾ, ਸੁੱਕਾ, ਫਿੱਕਾ ਤੇ ਬੇਸਵਾਦਾ ਜਿਹਾ ਹੈ ।

"ਸਾਰੀ ਦੁਨੀਆਂ ਦਾ ਰਾਜ ਭਾਗ ਮਿਲ ਜਾਏ, ਪਰ ਜੇ ਤੀਵੀਂ ਨਾ ਹੋਵੇ, ਤਦ ਮਰਦ ਮੰਗਤਿਆਂ ਨਾਲੋਂ ਵੀ ਭੈੜਾ ਹੈ ।ਉਸ ਨਾਲੋਂ ਉਹ ਕੰਗਾਲ ਲੱਖਾਂ ਗੁਣਾਂ ਵਾਲਾ ਹੈ, ਜੋ ਦਿਨ ਭਰ ਮਜੂਰੀ ਕਰਦਾ ਹੈ, ਤੇ ਸੰਧਿਆ ਨੂੰ ਤੀਵੀਂ ਦਾ ਮੂੰਹ ਵੇਖ ਕੇ ਸਾਰੇ ਦੁੱਖ ਭੁੱਲ ਜਾਂਦਾ ਹੈ ।"

(ਕੂਪਰ)

"ਜਦ ਤਕ ਆਦਮੀ ਇਕੱਲਾ ਸੀ ਤਦ ਤਕ ਉਹਦੇ ਵਾਸਤੇ ਸਵਰਗ ਵੀ ਕੰਡਿਆਂ ਦਾ ਘਰ ਸੀ, ਦੇਵਤਿਆਂ ਦੇ ਰਾਗ, ਪੰਛੀਆਂ ਦੀਆਂ ਸੁਰਾਂ, ਫੁੱਲਾਂ ਦੀ ਮੁਸਕਰਾਹਟ ਤੇ ਅੰਮ੍ਰਿਤ ਵੇਲੇ ਦੀ ਵਾਯੂ ਦੇ ਪ੍ਰੇਮ ਮਈ ਹੁਲਾਰੇ ਉਹਦੇ ਲਈ ਕੋਈ

ਅਰਥ ਨਹੀਂ ਰੱਖਦੇ ਸੀ। ਉਹ ਹਉਕਾ ਲੈਂਦਾ ਫਿਰਦਾ ਸੀ, ਪ੍ਰੰਤੂ ਜਦ ਉਸ ਨੂੰ 'ਹਵਾ' (ਤੀਵੀਂ) ਮਿਲੀ, ਤਦ ਉਹਦਾ ਦੁੱਖ ਦੂਰ ਹੋ ਗਿਆ ਅਤੇ ਜੰਗਲ ਦੇ ਕੰਢੇ ਉਹਦੇ ਵਾਸਤੇ ਸਵਰਗ ਦੇ ਫੁੱਲ ਬਣ ਗਏ।"

(ਕੇਬਲ)

"ਮੈਂ ਤੀਵੀਂ ਦੀ ਇਸ ਲਈ ਮਹਿਮਾ ਨਹੀਂ ਕਰਦਾ, ਕਿ ਵਾਹਿਗੁਰੂ ਨੇ ਇਸ ਨੂੰ ਸੁੰਦਰ ਬਣਾਇਆ ਹੈ, ਤੇ ਨਾ ਹੀ ਇਸ ਕਰਕੇ ਇਹਦੇ ਨਾਲ ਪਿਆਰ ਕਰਦਾ ਹਾਂ, ਕਿ ਇਹ ਪਿਆਰ, ਕਰਨ ਵਾਸਤੇ ਉਤਪਨ ਕੀਤੀ ਗਈ ਹੈ, ਮੈਂ ਤਾਂ ਇਸ ਕਰਕੇ ਇਸ ਦਾ ਸਤਿਕਾਰ ਕਰਦਾ ਹਾਂ ਕਿ ਮਨੁੱਖਾਂ ਦਾ ਮਨੁੱਖਤਵ ਇਸੇ ਨਾਲ ਜੀਉਂਦਾ ਹੈ।"

(ਲੋਵੇਲ)

"ਸੁੰਦਰਤਾ ਨਾਲ ਤੀਵੀਂ ਦੀ ਸ਼ਾਨ ਨਿੱਖਰਦੀ ਹੈ, ਸ਼ੁਭ ਗੁਣਾਂ ਨਾਲ ਇਹਦੀ ਕੀਰਤੀ ਵਧਦੀ ਹੈ ਤੇ ਲੱਜਿਆ ਨਾਲ ਇਹ ਦੇਵੀ ਬਣ ਜਾਂਦੀ ਹੈ।"

(ਸ਼ੇਕਸਪੀਅਰ)

ਜੇ ਮੈਥੋਂ ਪੁੱਛਿਆ ਜਾਵੇ ਕਿ ਤੀਵੀਂ ਕੀ ਹੈ? ਤਦ ਮੈਂ ਆਖਾਂਗਾ ਕਿ ਇਹ ਉਹ ਜੀਵ-ਧਾਰੀ ਹੈ, ਕਿ ਜਿਸ ਦਾ ਉਦਾਰਤਾ ਦੀਆਂ ਹੱਡੀਆਂ ਨਾਲ ਪਿੰਜਰ ਬਣਿਆ, ਦਯਾ ਦੀ ਮਿੱਟੀ ਨਾਲ ਜੀਵਤ ਕੀਤਾ ਤੇ ਕੁਰਬਾਨੀ ਦੀ ਨਾ ਮੁਕਣ ਵਾਲੀ ਸੰਗਲੀਆਂ ਦੀ ਜ਼ੰਜੀਰ ਨੂੰ ਇਸ ਦੇ ਜੀਵਣ ਦਾ ਨਾਮ ਦਿਤਾ ਗਿਆ ਹੈ।

ਤੀਵੀਂ ਨਾਲੋਂ ਵਧ ਕੇ ਸਹੋਦਰ ਮਿਲਣਾ ਕਠਨ ਹੈ, ਦੂਜਿਆਂ ਦੀਆਂ ਔਕੜਾਂ ਨੂੰ ਆਪਣੇ ਦੁੱਖਾਂ ਨਾਲੋਂ ਵਧੀਕ ਅਨੁਭਵ ਕਰਨਾ, ਦੂਜਿਆਂ ਦੀਆਂ ਕਮਜ਼ੋਰੀਆਂ ਨੂੰ ਆਪਣੇ ਸਿਰ ਲੈ ਕੇ ਉਹਨਾਂ ਤੇ ਪਰਦਾ ਪਾਣਾ, ਦੂਜਿਆਂ ਲਈ ਕਸ਼ਟ ਉਠਾਣਾ, ਦੂਜਿਆਂ ਦੀ ਚਿੰਤਾ ਵਿਚ ਚਿੰਤਾਤੁਰ ਹੋ ਆਪਣਾ ਲਹੂ ਸੁਕਾਣਾ, ਆਪ ਮਰ ਕੇ ਵੀ ਦੂਜਿਆਂ ਨੂੰ ਬਚਾਣ ਦਾ ਉਪਰਾਲਾ ਕਰਨਾ ਅਤੇ 'ਪਿਆਰ' ਤੇ 'ਸੇਵਾ' ਦੇ ਵਾਸਤੇ ਆਪਣਾ ਤਨ ਮਨ ਤੇ ਧਨ ਦੀ ਆਹੂਤੀ ਦੇ ਦੇਣੀ ਸਦਾ ਤੋਂ ਹੀ ਤੀਵੀਆਂ ਨੇ ਆਪਣੇ ਮੁੱਖ ਪ੍ਰਯੋਜਨ ਬਣਾਈ ਰਖਿਆ ਹੈ।

ਇਤਿਹਾਸ ਦੱਸਦਾ ਹੈ, ਕਿ ਅਨੁਕੂਲ ਸਮਾਂ, ਯੋਗ ਹਾਲਾਤ ਤੇ ਉਚਿੱਤ ਮੌਕਾ ਮਿਲ ਜਾਣ ਤੇ, ਤੀਵੀਆਂ ਨੇ ਜੀਵਨ ਦੀ ਘੌੜ ਦੌੜ ਦੇ ਹਰ ਮੈਦਾਨ ਵਿਚ ਆਪਣੀ ਯੋਗਤਾ ਦੇ ਜੌਹਰ ਦਿਖਾਏ ਹਨ। ਦੇਸ਼-ਸੇਵਾ, ਜਾਤੀ ਸੁਧਾਰ, ਰਣ ਪੰਡਤਾਈ, ਵਿਦਿਆ, ਹੁਨਰ ਤੇ ਕਵਿਤਾ ਆਦਿਕ ਵਿਚ ਆਪਣੀ ਨਿਪੁੰਨਤਾ ਦਾ ਉਹ ਸਿੱਕਾ ਬਿਠਾਇਆ ਹੈ, ਕਿ ਜਿਸ ਤੇ ਮਨੁੱਖ ਜਾਤੀ ਮਾਣ ਕਰ ਸਕਦੀ ਹੈ।

ਤੀਵੀਂ ਨੂੰ ਘਰ ਦੀਆਂ ਕੰਧਾਂ ਦੇ ਅੰਦਰ ਨੁੱਕਰ ਵਿਚ ਬੈਠੀ ਵੇਖਿਆ ਜਾਵੇ ,ਤਦ ਇਸ ਪਹਿਲੂ ਤੋਂ ਵੀ ਉਹਦੀ ਮਹਿਮਾ ਵਰਨਣ ਕਰਨ ਲਈ ਸ਼ਬਦਾਂ ਦਾ ਮਿਲਣਾ ਜੇ ਅਸੰਭਵ ਨਹੀਂ ਤਾਂ ਕਠਨ ਜ਼ਰੂਰ ਹੈ। ਤੀਵੀਂ ਘਰ ਬੈਠੀ ਦੂਜਿਆਂ ਦੇ ਹੁਕਮ ਵਿਚ ਜੀਵਨ ਬਤੀਤ ਕਰਦੀ ਹੈ, ਚੁਪ ਚਾਪ ਤੇ ਸ਼ਾਂਤੀ ਨਾਲ ਅਸਹਿ ਤੇ ਅਕਹਿ ਕਸ਼ਟ ਸਹਾਰਦੀ ਹੋਈ, ਉਹ ਧੀਰਤਾ, ਬੀਰਤਾ ਤੇ ਗੰਭੀਰਤਾ ਦਾ ਨਮੂਨਾ ਪੇਸ਼ ਕਰਦੀ ਹੈ, ਕਿ ਜਿਸ ਨੂੰ ਵੇਖ ਕੇ ਮਨੁੱਖ ਦੰਦਾਂ ਤਲੇ ਉਂਗਲ ਦਿਤੀ ਰਹਿ ਜਾਂਦਾ ਹੈ ।

ਤੀਵੀਂ ਨੂੰ ਪੁੱਤਰੀ ਹੋਣ ਦੀ ਹੈਸੀਅਤ ਵਿਚ ਪੇਕੇ ਘਰ ਵੇਖੋ, ਵਿਆਹੇ ਜਾਣ ਤੇ ਸੱਸ, ਸਹੁਰਾ ਤੇ ਪਤੀ ਦੀ ਸੇਵਾ ਵਿਚ ਲੱਗਿਆਂ ਤੱਕੋ ਅਤੇ ਮਾਤਾ ਬਣ ਕੇ ਧੀਆਂ ਪੁੱਤਰਾਂ ਦੀ ਸੰਭਾਲ ਤੇ ਪਾਲਣ ਪੋਸਣ ਵਿਚ ਲੱਗੀ ਹੋਈ ਵਲ ਨਿਗਾਹ ਫੇਰੋ, ਹਰ ਹਾਲ ਵਿਚ ਉਸ ਨੂੰ ਦੂਜਿਆਂ ਦੇ ਆਰਾਮ ਤੇ ਸੁੱਖ ਲਈ ਆਪਣਾ ਜੀਵਨ ਕੁਰਬਾਨ ਕਰਦੇ ਵੇਖੋਗੇ । ਕਿੰਤੂ ਇਸ ਤੇ ਵੀ ਕਈ ਕਵੀਆਂ ਤੇ ਲੇਖਕਾਂ ਨੇ ਆਮ ਲੋਕਾਂ ਦੇ ਦਿਲਾਂ ਵਿਚ ਤੀਵੀਆਂ ਬਾਬਤ ਇਸ ਤਰ੍ਹਾਂ ਦੇ ਘਿਰਣਾ-ਯੋਗ ਖਿਆਲ ਉੱਤਪਨ ਕਰ ਦਿਤੇ ਹਨ, ਕਿ ਜਿਸ ਤੋਂ ਹੁਣ ਮਰਦ ਤੀਵੀਆਂ ਨੂੰ ਪੈਰਾਂ ਦੀ ਜੁੱਤੀ ਕਹਿਣ ਲੱਗ ਪਏ ਹਨ, ਤੇਂ ਇਨ੍ਹਾਂ ਤੋਂ ਕਿਸੇ ਸਿਆਣਪ, ਵਿਦਵਤਾ, ਸੁਚੱਜਤਾ ਤੇ ਬਹਾਦਰੀ ਦੇ ਕੰਮ ਦੇ ਹੋਣ ਦੀ ਉਮੈਦ ਨਹੀਂ ਰੱਖਦੇ । ਇਨ੍ਹਾਂ ਦੇ ਖਿਆਲ ਵਿਚ ਸਹੇ ਦੇ ਸਿੰਗ ਲੱਭ ਪੈਣਗੇ, ਅਕਾਸ਼ ਦੇ ਫੁੱਲ ਮਿਲ ਸਕਣਗੇ, ਤੇ ਹਵਾ ਦੀਆਂ ਜੜ੍ਹਾਂ ਪ੍ਰਾਪਤ ਹੋ ਜਾਣਗੀਆਂ, ਕਿਤੂੰ ਤੀਵੀਂ ਤੋਂ ਕਿਸੇ ਸਿਆਣਪ ਤੇ ਚੰਗੀ ਗੱਲ ਦਾ ਹੋਣਾ, ਤਿੰਨੇ ਕਾਲ ਅਸੰਭਵ ਹੈ।

ਲੋਕਾਂ ਦੇ ਦਿਲਾਂ ਵਿਚ ਬੈਠੇ, ਇਸ ਅਨੁਚਿਤ ਤੇ ਭਿਆਨਕ ਖਿਆਲ ਨੂੰ ਹਟਾਂਣ ਤੇ ਤੀਵੀਆਂ ਦੇ ਵਿਰੁਧ ਅਨਜਾਣ ਪੁਣੇ ਨਾਲ ਫੈਲਾਏ ਗਏ ਖਿਆਲਾਂ ਨੂੰ ਦੂਰ ਕਰਕੇ ਤੀਵੀਆਂ ਦੀ ਅਸਲੀ ਸ਼ਾਨ ਨੂੰ ਵਿਖਾਣ ਲਈ ਕੁਝ ਕੁ ਸਿੰਘਣੀਆਂ ਦੇ ਸੰਖੇਪ ਹਾਲ ਲਿਖੇ ਗਏ ਹਨ ।

ਅੱਗਲੇ ਪੰਨਿਆਂ ਦੇ ਪੜ੍ਹਨ ਤੋਂ ਪਾਠਕਾਂ ਨੂੰ ਪਤਾ ਲੱਗੇਗਾ ਕਿ ਪੰਜਾਬ ਦੀ ਪਵਿੱਤਰ ਧਰਤੀ ਵਿਚ ਜਿਥੇ ਤੀਵੀਆਂ ਗੁਰੂ ਸਾਹਿਬਾਨ ਦੀ ਸਿਖਿਆ ਧਾਰਨ ਕਰ ਕੇ ਦੇਸ਼ ਸੇਵਾ, ਕੌਮ ਪ੍ਰਸਤੀ, ਫਰਜ਼ਾਂ ਦੇ ਪਾਲਣ, ਦਾਨਾਈ, ਸੁਘੜਤਾ, ਸੁਚੱਜਤਾ, ਰਾਜ ਪ੍ਰਬੰਧ, ਜ਼ਿਮੇਵਾਰੀ ਦੇ ਕੰਮਾਂ ਨੂੰ ਸਿਰੇ ਚੜ੍ਹਾਨ ਤੇ ਧਰਮ ਦੇ ਵਾਸਤੇ ਅਮਿੱਟ ਜੋਸ਼ ਵਿਖਾਣ ਦੇ ਕਾਰਨ ਮਰਦਾਂ ਲਈ ਉਦਾਹਰਣ ਬਣੀਆਂ, ਉੱਥੇ ਦੂਜੇ ਪਾਸੇ ਆਪਣੀ ਪਵਿੱਤ੍ਰਤਾ ਧਰਮ, ਮਨੁੱਖ ਜਾਤੀ ਦੇ ਸੁਧਾਰ ਤੇ ਉਧਾਰ ਵਿਚ ਇਸ ਤਰ੍ਹਾਂ ਦਾ ਨਮੂਨਾ ਬਣੀਆਂ ਕਿ ਸੰਸਾਰ ਭਰ ਦੇ ਮਨੁੱਖਾਂ ਦੇ ਸਿਰ ਉਹਨਾਂ

ਦੇ ਨਾਮ ਸੁਣਦਿਆਂ ਹੀ ਅਦਬ ਤੇ ਸਤਿਕਾਰ ਨਾਲ ਝੁੱਕ ਜਾਂਦੇ ਤੇ ਬੇਵਸ 'ਹਾਰਗ੍ਰੀਵ' (Hargreewe) ਦੇ ਇਹ ਵਾਕ ਉਨ੍ਹਾਂ ਦੇ ਮੂੰਹੋਂ ਨਿਕਲ ਜਾਂਦੇ ਹਨ ਕਿ:

"ਜੇ ਕਦੀ ਤਾਰੇ ਅਕਾਸ਼ ਦੀ ਕਵਿਤਾ ਹਨ ਤਦ ਤੀਵੀਆਂ ਧਰਤੀ ਦੀ, ਸੰਸਾਰ ਦੇ ਭਾਗਾਂ ਦਾ ਨਿਸਤਾਰਾ ਇਨ੍ਹਾਂ ਦੇ ਹੱਥ ਹੀ ਹੈ ।"

ਭਾਈ ਸੇਵਾ ਸਿੰਘ

# ਸਾਹਿਬ ਕੌਰ

## ਪਟਿਆਲਾ 'ਦੁੱਖੀਆ ਦਰਦ ਘਣੇ'

'ਪਟਿਆਲਾ' ਪੰਜਾਬ ਵਿਚ ਅੱਵਲ ਦਰਜੇ ਦੀ ਰਿਆਸਤ ਹੈ, ਜਿਸ ਦਾ ਰਕਬਾ ੫੪੧੯ ਵਰਗ ਮੀਲ, ਵਸੋਂ ੧੫੯੬੬੯੨ ਆਦਮੀਆਂ ਦੀ ਅਤੇ ਸਾਲਾਨਾ ਆਮਦਨੀ ੮੨੬੫੧੦੧) ਰੁਪਏ ਦੀ ਹੈ ।

ਇਸ ਰਿਆਸਤ ਦਾ ਵੱਡਕਾ ਚੌਧਰੀ ਫੂਲ ਸੀ, ਜਿਸ ਦੇ ਵੱਡਿਆਂ ਦੀ ਦੀਨ, ਹੀਨ, ਮਲੀਨ ਤੇ ਖੀਣ ਦਸ਼ਾ ਤੇ ਤਰਸ ਖਾ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੱਸਣ ਲਈ ਥਾਂ ਦਵਾਈ ਤੇ 'ਫੂਲ' ਨੂੰ ਭੁੱਖ ਤੋਂ ਆਤਰ ਹੋ ਕੇ, ਢਿਡ ਵਜਾਉਂਦਿਆਂ ਵੇਖ ਕੇ ਗੁਰੂ ਹਰਿ ਰਾਇ ਸਾਹਿਬ ਜੀ ਨੇ ਪਵਿੱਤਰ ਰਸਨਾ ਦਵਾਰਾ ਫੁਰਮਾਇਆ 'ਇਸ ਨੂੰ ਆਪਣਾ ਢਿੱਡ ਭਰਨ ਦਾ ਫਿਕਰ ਨਹੀਂ ਹੋਣਾ ਚਾਹੀਦਾ, ਇਸ ਦੇ ਪਿੱਛੇ ਲੱਖਾਂ ਦੇ ਢਿੱਡ ਭਰਿਆ ਕਰਨਗੇ' ਤੇ ਫਿਰ ਫੁਰਮਾਇਆ, 'ਤੇਰਾ ਘਰ ਮੇਰਾ ਅਸੇ'।

ਗੁਰੂ ਸਾਹਿਬ ਦੀ ਰਸਨਾ ਤੋਂ ਨਿਕਲੇ ਵਾਕ ਬਿਰਥੇ ਨਹੀਂ ਜਾ ਸਕਦੇ ਸਨ ਤੇ ਉਹ ਬਿਰਥੇ ਨਾ ਗਏ ਫੂਲ ਦੁੱਖ ਤੇ ਭੁੱਖ ਦੇ ਜੀਵਨ ਤੋਂ ਨਿਕਲ ਸੁਖ ਦਾ ਜੀਵਨ ਬਤੀਤ ਕਰਨ ਲੱਗਾ, ਇਲਾਕੇ ਦਾ ਚੌਧਰੀ ਬਣਿਆ ਤੇ ਉਸਦੀ ਸੰਤਾਨ ਨੇ ਸਤਲੁਜ ਤੇ ਜਮਨਾ ਦੇ ਵਿਚਕਾਰਲੀ ਧਰਤੀ ਆਪਣੇ ਘੋੜਿਆਂ ਦੇ ਪੈਰਾਂ ਨਾਲ ਲਤਾੜੀ ।

ਪਟਿਯਾਲਾ, ਨਾਭਾ ਤੇ ਜੀਂਦ ਤਿੰਨਾਂ ਰਿਆਸਤਾਂ ਦਾ ਵਡਕਾ ਚੌਧਰੀ ਫੂਲ ਹੀ ਸੀ, ਫੂਲ ਦੇ ਪੋਤਰੇ ਮਹਾਰਾਜਾ ਆਲਾ ਸਿੰਘ ਸਾਹਿਬ ਅਪਨੇ ਸਮੇਂ ਦੇ ਬੜੇ ਦਾਨੀ, ਮਾਨੀ ਭਜਨੀਕ ਅਤੇ ਦਲੇਰ ਮਹਾਰਾਜ ਹੋਏ ਹਨ । ਆਪ ਨੇ ਸ਼ੈਹਰ ਪਟਯਾਲੇ ਦੀ ਨੀਂਹ ਰੱਖੀ ਸੀ ।

ਮਹਾਰਾਜਾ ਆਲਾ ਸਿੰਘ ਦੇ ਮਗਰੋਂ ਉਹਨਾਂ ਦੇ ਸਪੁੱਤਰ ਮਹਾਰਾਜਾ ਅਮਰ ਸਿੰਘ ਸਾਹਿਬ ਜੀ ਨੇ ਰਾਜ ਕਾਜ ਸੰਭਾਲਿਆ, ਆਪ ਦਾ ਧਾਰਮਿਕ ਜੋਸ਼ ਪ੍ਰਸਿੱਧ ਅਤੇ ਦਾਨਾਈ ਤੇ ਦੂਰ ਦਰਸ਼ਤਾ ਮੰਨੀ-ਪ੍ਰਮੰਨੀ ਸੀ, ਆਪ ਨੇ ਢੰਡੋਰਾ ਫਿਰਾ ਦਿਤਾ ਸੀ ਕਿ ਜੇ ਕਿਸੇ ਸਿੱਖ ਨੂੰ ਇਹ ਮਲੂਮ ਹੋ ਜਾਏ ਕਿ ਮੇਰੇ ਰਾਜ ਵਿਚ ਅਮਕੀ ਥਾਂ ਗੁਰੂ ਸਾਹਿਬ ਜੀ ਪਧਾਰੇ ਸਨ ਤੇ ਉਹ ਮੈਨੂੰ ਨਾ ਦਸੇ ਤਾਂ ਓਹ ਗੁਰੂ ਕਾ ਸਿੱਖ ਨਹੀਂ ਤੇ ਜੇ ਮੈਨੂੰ ਮਲੂਮ ਹੋ ਜਾਏ ਕਿ ਮੇਰੇ ਰਾਜ ਵਿਚ ਅਮਕੀ ਥਾਂ ਗੁਰੂ ਸਾਹਿਬ ਜੀ ਨੇ ਚਰਨ ਪਾਏ ਸਨ, ਤੇ ਮੈਂ ਓਥੇ ਗੁਰਦਵਾਰਾ ਨਾ ਬਣਵਾਵਾਂ ਤਾਂ ਮੈਂ ਸਿੱਖ ਨਹੀਂ ।

ਜਿਥੇ ਆਪ ਮਜ਼ਹਬੀ ਗੱਲਾਂ ਵਿਚ ਇੰਨੀ ਭਗਤੀ, ਸ਼ਰਧਾ ਅਤੇ ਭਰੋਸਾ ਰੱਖਦੇ ਸਨ; ਓਥੇ ਦੂਜੇ ਪਾਸੇ ਬੜੇ ਨੀਤੱਗਯ ਤੇ ਬੁੱਧੀਮਾਨ ਹਾਕਮ ਸਨ। ਆਪ ਦੇ ਸਮੇਂ ਰਿਆਸਤ ਪਟਿਆਲਾ ਐਨੀ ਵਧੀ ਕਿ ਹਰ ਗੱਲ ਵਿਚ ਆਪਣੇ ਲਾਗੇ ਦੀਆਂ ਰਿਆਸਤਾਂ ਤੋਂ ਮੋਹਰੀ ਹੋ ਗਈ। ਸਤਲੁਜ ਤੇ ਜਮਨਾ, ਦੇ ਵਿਚਕਾਰ ਦੀ ਧਰਤੀ ਵਿਚ ਏਹਨਾਂ ਦੇ ਨਾਲ ਦਾ ਹੋਰ ਕੋਈ ਨਹੀਂ ਸੀ ਦਿੱਸਦਾ। ਆਪ ਦਾ ਨਉਂ ਸੁਣ ਕੇ ਵੈਰੀ ਥਰ ਥਰ ਕੰਬਦੇ ਸਨ। ਆਪ ਦਾਨੇ, ਸੁੰਦਰ, ਸੋਚ ਵਾਲੇ ਦਯਾਵਾਨ, ਬਲਵਾਨ ਅਤੇ ਭਾਗਾਂ ਵਾਲੇ ਰਾਜੇ ਸਨ। ਆਪ ਨੇ ਅਜੇ ਆਪਣੀ ਉਮਰ ਦੇ ੩੯ਵੇਂ ਵਰ੍ਹੇ ਵਿਚ ਪੈਰ ਰੱਖਿਆ ਹੀ ਸੀ, ਕਿ ਮੌਤ ਦਾ ਸੱਦਾ ਆ ਗਿਆ ਤੇ ਭਰੀ ਜਵਾਨੀ ਵਿਚ ਇਸ ਜਹਾਨ ਤੋਂ ਵਿਦਾ ਹੋ ਗਏ।

ਮਹਾਰਾਜਾ ਅਮਰ ਸਿੰਘ ਦੀ ਥਾਂ ਉਹਨਾਂ ਦਾ ਸਪੁੱਤ੍ਰ ਸਾਹਿਬ ਸਿੰਘ ਗੱਦੀ ਤੇ ਬੈਠਾ, ਉਸ ਸਮੇਂ ਇਹਨਾਂ ਦੀ ਉਮਰ ਸੱਤ ਸਾਲ ਦੀ ਸੀ। ਰਿਆਸਤ ਦੇ ਮੰਦੇ ਭਾਗਾਂ ਨੂੰ ਵਜ਼ੀਰੀ ਦੀ ਵਾਗ ਨਾਨੂੰ ਮੱਲ ਨਾਮੀ ਇੱਕ ਆਦਮੀ ਦੇ ਹੱਥ ਆਈ, ਏਹ ਆਦਮੀ ਬੜਾ ਚਾਲਾਕ, ਧੋਖੇਬਾਜ਼, ਲੂਣ ਹਰਾਮੀ, ਸਿੱਖਾਂ ਦਾ ਵੈਰੀ, ਲਾਲਚੀ ਅਤੇ ਆਦਮੀ ਦੇ ਸਰੀਰ ਵਿਚ ਸ਼ੈਤਾਨ ਦੇ ਸੁਭਾਉ ਵਾਲਾ ਮਨੁੱਖ ਸੀ, ਇਸ ਨੇ ਆਪਣੀ ਭੈੜੀ ਕਰਨੀ ਨਾਲ ਰਿਆਸਤ ਦੀ ਇੱਟ ਨਾਲ ਇੱਟ ਖੜਕਾ ਦਿੱਤੀ। ਇਕ ਪਾਸੇ ਰਿਆਸਤ ਨੂੰ ਘਰੋਗੀ ਗੁੰਝਲਾਂ ਵਿਚ ਪਾ ਕੇ ਕਮਜ਼ੋਰ ਕਰ ਦਿਤਾ ਤੇ ਦੂਜੇ ਪਾਸੇ ਮਰਹੱਟਿਆਂ ਨਾਲ ਗੋਂਦਾਂ ਗੁੰਦ ਕੇ ਉਹਨਾਂ ਨੂੰ ਪਟਿਯਾਲੇ ਤੇ ਹੱਲਾ ਕਰਨ ਦੀ ਸਲਾਹ ਦਿੱਤੀ। ਜਿਸ ਦਾ ਸਿੱਟਾ ਇਹ ਨਿਕਲਿਆ ਕਿ ਵਰ੍ਹਿਆ ਬੱਧੀ ਪਟਿਯਾਲੇ ਦੀ ਰਿਆਸਤ ਲੜਾਈ ਦਾ ਮੈਦਾਨ ਬਣੀ ਰਹੀ।

ਨਾਨੂੰ ਮੱਲ ਦੇ ਮਰਨ ਮਗਰੋਂ ਮੀਰ ਅਲਾਹੀਬਖਸ਼ ਵਜ਼ੀਰ ਬਣਿਆ, ਖਿਆਲ ਸੀ ਕਿ ਇਹ ਆਦਮੀ ਰਿਆਸਤ ਨੂੰ ਸਵਾਰੇਗਾ, ਪਰ ਇਸ ਨੇ ਤਾਂ ਰਹੀ ਸਹੀ ਗੱਲ ਵੀ ਮਿੱਟੀ ਵਿਚ ਮਿਲਾ ਦਿੱਤੀ।

ਮੀਰ ਅਲਾਹੀ ਬਖਸ਼ ਨੇ ਰਿਆਸਤ ਦਾ ਪ੍ਰਬੰਧ ਠੀਕ ਕਰਨ ਦੀ ਥਾਂ ਮਹਾਰਾਜਾ ਸਾਹਿਬ ਸਿੰਘ ਜੀ ਨੂੰ ਅਪਨੇ ਹੱਥਾਂ ਉੱਤੇ ਪਾ ਕੇ ਅਯੋਗ ਢੰਗਾਂ ਨਾਲ ਲਾਭ ਉਠਾਉਣਾ ਅਰੰਭ ਕਰ ਦਿੱਤਾ, ਤੇ ਰਿਆਸਤ ਦੀ ਹਾਲਤ ਦਿਨੋ ਦਿਨ ਵਿਗੜਦੀ ਗਈ।

ਮੀਰ ਅਲਾਹੀ ਬਖਸ਼ ਦੀ ਚਾਲ ਅਸਹਿ ਸੀ, ਇਸ ਲਈ ਇਕ ਦਿਨ ਭਰੀ ਕਚਹਿਰੀ ਵਿਚ ਉਸ ਨੂੰ ਇਕ ਦੁੱਖੀ ਹਿਰਦੇ ਨੇ ਵੱਢ ਸੁਟਿਆ ਤੇ ਇਸ ਦੀ ਥਾਂ ਸਰਦਾਰ ਅਲਬੇਲ ਸਿੰਘ ਜੀ ਨੀਯਤ ਹੋਏ, ਪਰ ਰਿਆਸਤ ਦੀ ਹਾਲਤ ਅਜਿਹੀ ਵਿਗੜ ਚੁੱਕੀ ਸੀ ਕਿ ਇਸ ਵੇਲੇ ਬੜੇ ਦਿਮਾਗ, ਦਾਨਾ, ਬਹਾਦਰ, ਸਮਾਂ

ਪਛਾਨਣ ਵਾਲੇ ਅਤੇ ਦੂਰ ਦੀ ਸੋਚਣ ਵਾਲੇ ਆਦਮੀ ਦੀ ਲੋੜ ਸੀ, ਜੋ ਨਾ ਕੇਵਲ ਰਿਆਸਤ ਦੇ ਅੰਦਰ ਮੁਆਮਲੇ ਹੀ ਨਜਿੱਠੇ ਸਗੋਂ ਉਸ ਵਿਚ ਬਾਹਰ ਦੇ ਵੈਰੀਆਂ ਦਾ ਮੂੰਹ ਭੰਨਣ ਦੀ ਹਿੰਮਤ ਭੀ ਹੋਵੇ ਤੇ ਫਿਰ ਉਸ ਤੇ ਰਾਜਾ ਤੇ ਪ੍ਰਜਾ ਦੋਹਾਂ ਦਾ ਇਕੋ ਜਿਹਾ ਭਰੋਸਾ ਹੋਵੇ ।

## ਸਾਹਿਬ ਕੌਰ ਪਟਿਆਲੇ ਵਿਚ :

**ਵੀਰਾਂ ਦਾ ਦੁਖ ਭੈਣ ਤੋਂ ਮੂਲ ਨਾ ਵੇਖਿਆ ਜਾਏ ॥**
**ਤਨ, ਧਨ ਦੀ ਸੁਧ ਨਾ ਰਹੇ ਮਨ ਨਹੀਂ ਧੀਰ ਧਰਾਏ ॥**

ਮਹਾਰਾਜਾ ਸਾਹਿਬ ਸਿੰਘ ਦੀ ਇਕ ਸੱਕੀ ਭੈਣ ਸੀ, ਇਸ ਦਾ ਪਵਿੱਤ੍ਰ ਨਾਮ ਬੀਬੀ ਸਾਹਿਬ ਕੌਰ ਸੀ; ਇਹ ਬੀਬੀ ਫਤੇ ਗੜ੍ਹ ਦੇ ਸ੍ਰਦਾਰ ਜੈਮਲ ਸਿੰਘ ਸਾਹਿਬ ਦੇ ਨਾਲ ਵਿਆਹੀ ਹੋਈ ਸੀ ।

ਸਾਹਿਬ ਕੌਰ ਵਿਚ ਜਹਾਨਦਾਰੀ, ਜਹਾਨ ਰਾਨੀ ਅਤੇ ਜਹਾਨ ਬਾਨੀ ਦੇ ਉਹ ਸਾਰੇ ਗੁਣ ਮੌਜੂਦ ਸਨ ਜੋ ਇਕ ਰਿਆਸਤ ਦੇ ਮਾਲਕ ਦੇ ਵਿਚ ਹੋਣੇ ਚਾਹੀਦੇ ਹਨ । ਇਸ ਤੋਂ ਛੁਟ ਪੰਥ ਨਾਲ ਹਦੋਂ ਵਧੀਕ ਪ੍ਰੇਮ, ਮੁਲਕ ਨਾਲ ਹਦੋਂ ਵੱਧਵਾਂ ਪਿਆਰ, ਤੇ ਕੌਮ ਲਈ ਦਿਲ ਵਿਚ ਪਹਿਲੇ ਦਰਜੇ ਦਾ ਦਰਦ ਸੀ । ਰਿਆਸਤ ਪਟਿਆਲਾ ਵਿਚ ਮਚੀ ਆਪਾ ਧਾਪੀ ਦਾ ਵਰਤਾਂਤ ਆਪ ਨੇ ਸੁਣਿਆ । ਇਕ ਤਾ ਪੇਕਿਆਂ ਦਾ ਸਾਕ, ਦੂਜੇ ਕੌਮੀ ਰਿਆਸਤ, ਇਹਨਾਂ ਖਿਆਲਾਂ ਨੇ ਜੋਸ਼ ਮਾਰ ਕੇ ਇਸ ਨੂੰ ਸੌਹਰੇ ਰੈਹਣਾ ਕਠਨ ਕਰ ਦਿਤਾ । ਅਪਨੇ ਪਤੀ ਸਰਦਾਰ ਜੈਮਲ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੋਕੇ ਸਾਰਾ ਵਰਤਾਂਤ ਦੱਸਿਆ ਤੇ ਬੜੀ ਨਿਮ੍ਰਤਾ ਨਾਲ ਪਟਿਆਲੇ ਜਾਣ ਦੀ ਆਗਯਾ ਮੰਗੀ । ਸਰਦਾਰ ਸਾਹਿਬ ਭੀ ਪਟਿਆਲੇ ਦੀ ਅਵੈੜੀ, ਭੈੜੀ ਦਸ਼ਾ ਤੇ ਉਲਝੀ ਹੋਈ ਤਾਣੀ ਵੇਖ ਕੇ ਨਾਂਹ ਨਾ ਕਰ ਸਕੇ । ਬੀਬੀ ਜੀ ਪਟਿਆਲੇ ਆਏ ਤੇ ਇਕ ਆਮ ਦਰਬਾਰ ਕਰਨ ਦਾ ਹੁਕਮ ਦਿਤਾ । ਰਿਆਸਤ ਦੇ ਵਜ਼ੀਰ, ਅਮੀਰ ਰਈਸ ਤੇ ਸ਼ੁਭ-ਚਿੰਤਕ ਸੱਦੇ ਗਏ । ਬੀਬੀ ਜੀ ਨੇ ਦਰਬਾਰੀਆਂ ਅਤੇ ਸਰਦਾਰਾਂ ਨੂੰ ਸੰਬੋਧਨ ਕਰ ਕੇ ਕਿਹਾ :

"ਵੀਰੋ ! ਜਿਸ ਸਮੇਂ ਹਵਾ ਅਨੁਕੂਲ, ਅਕਾਸ਼, ਹਨੇਰੀ ਤੇ ਬੱਦਲਾਂ ਤੋਂ ਸਾਫ ਸਮੁੰਦਰ ਅਡੋਲ ਹੋਵੇ, ਉਸ ਸਮੇਂ ਜਹਾਜ਼ਾਂ ਦੇ ਮਲਾਹ ਬਾਦ-ਬਾਨ ਖੋਹਲਦੇ ਤੇ ਲੰਗਰ ਚੁੱਕਦੇ ਹਨ, ਪਰ ਹਾਲਾਤ ਅਤੇ ਕਾਰਨਾ ਨੇ ਸਾਨੂੰ ਜਹਾਜ਼ ਚਲਾਉਣ ਦਾ ਕੰਮ ਉਸ ਸਮੇਂ ਸੌਂਪਿਆ ਹੈ ਜਦ ਕਿ ਉੱਪਰਲੀਆਂ ਗੱਲਾਂ ਵਿਚੋਂ ਇਕ ਭੀ ਗੱਲ ਅਨੁਕੂਲ ਨਹੀਂ ।

"ਤੁਸੀਂ ਆਸੇ ਪਾਸੇ ਨਿਗਾਹ ਮਾਰੋ ਤਾਂ ਪ੍ਰਗਟ ਹੋ ਜਾਏਗਾ, ਕਿ ਨਾਨੂੰ ਮੱਲ

ਦੇ ਵਜ਼ੀਰੀ ਸੰਭਾਲਣ ਦੇ ਦਿਨ ਤੋਂ ਰਿਆਸਤ ਅਧੋਗਤੀ ਨੂੰ ਪੁੱਜ ਗਈ ਹੈ। ਵੱਢੀਆਂ ਦਾ ਜ਼ੋਰ, ਪੱਖਪਾਤ ਅਤੇ ਸਾਕ ਅੰਗ ਦੇ ਖਿਆਲ ਸਚਾਈ ਅਤੇ ਇਨਸਾਫ਼ ਉੱਤੇ ਅਸਰ ਪਾ ਚੁੱਕੇ ਹਨ। ਜ਼ਮੀਨਾਂ ਦਾ ਮੁਆਮਲਾ ਰਿਆਸਤ ਦੇ ਖਰਚਾਂ ਲਈ ਪੂਰਾ ਨਹੀਂ ਹੁੰਦਾ। ਪਰਜਾ ਅਕਾਰਨ ਚੱਟੀਆਂ ਨਾਲ ਵੈਰਾਨ ਹੋ ਰਹੀ ਹੈ। ਲੋਕ ਨਿੱਤ ਦੀ ਲੁੱਟ ਖਸੁੱਟ ਦੇ ਹੱਥੋਂ ਉੱਜੜ ਗਏ ਹਨ। ਇਕ ਪਾਸੇ ਮਰਹੱਟੇ, ਦੂਜੇ ਪਾਸੇ ਭੱਟੀ, ਤੀਜੇ ਪਾਸੇ ਰਾਜਪੂਤ ਤੇ ਚੌਥੇ ਪਾਸੇ ਵਲ ਰਿਆਸਤ ਦੇ ਲੂਣ ਹਰਾਮ ਕਰਮਚਾਰੀ ਗਿੱਧਾਂ ਵਾਂਗ ਰਿਆਸਤ ਦੇ ਉੱਤੇ ਝਾਕ ਲਾਈ ਬੈਠੈ ਹਨ ਤੇ ਬੋਟੀ ਬੋਟੀ ਵੰਡਣ ਦੇ ਫ਼ਿਕਰ ਵਿਚ ਲੱਗੇ ਹੋਏ ਹਨ।

"ਅਜੇਹੇ ਭਿਆਨਕ ਸਮੇਂ ਜਦ ਕਿ ਮੌਸਮ ਹੱਦ ਤੋਂ ਵਧੀਕ ਦੁੱਖਦਾਈ, ਹਵਾ ਵਿਚ ਅੰਤ ਦਾ ਜ਼ੋਰ, ਅਕਾਸ਼ ਤੇ ਕਾਲੀਆਂ ਘਟਾਂ ਅਤੇ ਸਮੁੰਦਰ ਦੀਆਂ ਭਿਆਨਕ ਲਹਿਰਾਂ ਦੇ ਉੱਠਣ ਨਾਲ, ਸਾਡਾ ਜਹਾਜ਼ ਘੁੰਮਣ ਘੇਰ ਵਿਚ ਫਸਿਆ ਹੋਇਆ, ਮਿੰਟ ਮਿੰਟ ਵਿਚ ਜ਼ਮੀਨ ਅਤੇ ਅਸਮਾਨ ਦੀਆਂ ਖਬਰਾਂ ਲਿਆਉਂਦਾ ਹੈ, ਸਾਨੂੰ ਲੰਗਰ ਚੁੱਕਣ ਦਾ ਅਵਸਰ ਮਲਿਆ ਹੈ। ਕਿਸੇ ਕਵੀ ਨੇ ਇਸ ਤਰ੍ਹਾਂ ਆਖਿਆ ਸੀ, "ਰਾਤ ਹਨੇਰੀ ਘੁੰਮਣ ਘੇਰੀ, ਪਾਣੀ ਠਾਠਾਂ ਮਾਰੇ। ਉਹ ਕੀ ਜਾਣਨ ਹਾਲ ਅਸਾਡਾ, ਜਿਹੜੇ ਵੱਸਣ ਨਦੀ ਕਿਨਾਰੇ।"

ਪਰ ਕਵੀ ਦਾ ਇਹ ਕਥਨ ਸਾਡੀ ਦਸ਼ਾ ਦਾ ਪੂਰਾ ਫੋਟੋ ਨਹੀਂ ਖਿੱਚ ਸਕਿਆ, ਕਿਉਂਕਿ ਸਾਡਾ ਜਹਾਜ਼ ਹਨੇਰੀ ਰਾਤ, ਭਿਆਨਕ ਲਹਿਰਾਂ ਅਤੇ ਘੁੰਮਣ ਘੇਰ ਵਿਚ ਹੀ ਫਸਿਆ ਹੋਇਆ ਨਹੀਂ, ਸਗੋਂ ਮੰਦੇ-ਭਾਗਾਂ ਨਾਲ ਰਿਆਸਤ ਦਾ ਅੰਦਰੂਨੀ ਪ੍ਰਬੰਧ ਉਲਟ ਪੁਲਟ ਹੋ ਚੁੱਕਾ ਹੈ। ਪਰਜਾ ਵਿਗੜ ਗਈ ਹੈ। ਨੌਕਰ ਸਿਰ ਨੂੰ ਚੜ੍ਹੇ ਹੋਏ ਹਨ। ਸਰਦਾਰ ਆਕੀ ਬਣੇ ਬੈਠੇ ਹਨ। ਸਭਨਾਂ ਦੀ ਅਪਨੀ ਅਪਨੀ ਡਫਲੀ ਹੈ ਤੇ ਆਪਨਾ ਅਪਨਾ ਰਾਗ ਹੈ। ਕੋਈ ਕਿਸੇ ਦੀ ਨਹੀਂ ਸੁਣਦਾ, ਕਿਸੇ ਨੂੰ ਕਿਸੇ ਨਾਲ ਪਿਆਰ ਨਹੀਂ। ਸਾਰੇ ਆਪੋ ਅਪਨੇ ਸਵਾਰਥ ਵਿਚ ਫਸੇ ਹੋਏ ਹਨ, ਮਾਨੋ ਸਾਡੇ ਜਹਾਜ਼ ਦੇ ਮੁਸਾਫਰ ਬਾਹਰਲੀਆਂ ਬਲਾਵਾਂ ਨੂੰ ਸਿਰ ਤੇ ਝੁਰਮਟ ਪਾਈ ਵੇਖ ਕੇ ਭੀ ਆਪਸ ਵਿਚ ਇਕ ਦੂਜੇ ਦੀ ਜਾਨ ਦੇ ਵੈਰੀ ਬਣੇ ਹੋਏ ਹਨ। ਅਜਿਹੀ ਹਾਲਤ ਵਿਚ ਜਹਾਜ਼ ਦਾ ਸਹੀ ਸਲਾਮਤ ਕੰਢੇ ਤੇ ਪਹੁੰਚਣਾ ਔਖਾ ਹੀ ਨਹੀਂ ਖਰਾ ਔਖਾ ਹੈ।

"ਵੀਰੋ! ਭਾਵੇਂ ਹਾਲਤ ਬੜੀ ਖਰਾਬ ਅਤੇ ਨਿਰਾਸਤਾ ਭਰੀ ਹੈ, ਫਿਰ ਭੀ ਮੈਂ ਵਜ਼ੀਰੀ ਦਾ ਕੰਮ ਗੁਰੂ ਦੇ ਭਰੋਸੇ ਅਤੇ ਆਪ ਦੀ ਮੱਦਦ ਦੇ ਖਿਆਲ ਤੋਂ ਅਪਨੇ ਹੱਥਾਂ ਵਿਚ ਲੈ ਲੀਤਾ ਹੈ। ਦਸ਼ਾ ਦੇ ਭਿਆਨਕ ਹੋਣ ਵਿਚ ਕੋਈ ਸ਼ੱਕ ਨਹੀਂ, ਪਰ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ-ਲੇਵਾ ਸਿੱਖਾਂ ਲਈ ਹਿੰਮਤ ਤੇ ਹੌਸਲੇ ਨੂੰ ਹੱਥੋਂ ਛੱਡ ਦੇਣ ਦੀ ਵੀ ਕੋਈ ਗੱਲ ਨਹੀਂ। ਅਕਾਸ਼ ਦੇ ਸਾਫ ਅਤੇ ਹਾਲਤਾਂ ਦੇ ਚੰਗਿਆਂ

ਨਾ ਹੋਣ ਤੇ ਵੀ ਮੈਨੂੰ ਰਿਆਸਤ ਦਾ ਆਉਣ ਵਾਲਾ ਸਮਾਂ ਬੜਾ ਉੱਜਲਾ ਦਿਸ ਰਿਹਾ ਹੈ । ਜੇ ਤੁਸੀਂ ਸਾਰੇ ਇਕ ਦਿਲ ਤੇ ਇਕ ਜ਼ਬਾਨ ਹੋ ਕੇ ਸਾਂਝੇ ਕੰਮ ਲਈ ਕੁਰਬਾਨੀ ਕਰ ਕੇ ਰਿਆਸਤ ਦੀ ਭਲਾਈ ਦਾ ਪ੍ਰਣ ਕਰ ਲਓ, ਤਾਂ ਇਸ ਤਰ੍ਹਾਂ ਨਾਲ ਤੁਸੀਂ ਕੇਵਲ ਅਪਨੇ ਆਪ ਨੂੰ ਹੀ ਸ਼ਰਮਿੰਦਗੀ ਅਤੇ ਤਬਾਹੀ ਤੋਂ ਬਚਾਓਗੇ , ਸਗੋਂ ਰਿਆਸਤ ਪਟਿਆਲੇ "ਜਿਸ ਨੂੰ ਗੁਰੂ ਸਾਹਿਬਾਨ ਨੇ 'ਤੇਰਾ ਘਰ ਮੇਰਾ ਅਸੈ' ਦਾ ਵਰਦਾਨ ਦਿਤਾ ਹੋਇਆ ਹੈ" ਦੀ ਸ਼ਾਨ ਨੂੰ ਵਧਾਓਗੇ ।

ਸਾਹਿਬ ਕੌਰ ਦੇ ਇਸ ਕਥਨ ਦੇ ਮਗਰੋਂ ਹਰ ਇਕ ਸਰਦਾਰ ਨੇ ਸ਼ੁਭ ਚਿੰਤਕ ਹੋਣ ਅਤੇ ਤਨ ਮਨ ਤੇ ਧਨ ਵਾਰਨ ਦਾ ਪ੍ਰਣ ਕੀਤਾ ਤੇ ਦਰਬਾਰ ਸਮਾਪਤ ਹੋਇਆ ।

ਬੀਬੀ ਸਾਹਿਬ ਕੌਰ ਨੇ ਸਭ ਤੋਂ ਪਹਿਲਾਂ ਰਿਆਸਤ ਦੇ ਅੰਦਰਲੇ ਪ੍ਰਬੰਧ ਨੂੰ ਸੁਧਾਰਨ ਵਲ ਧਿਆਨ ਦਿਤਾ । ਸਰਦਾਰ ਤਾਰਾ ਸਿੰਘ ਨੂੰ ਆਪਣਾ ਸਹਾਇਕ ਮਦਾਰੁਲਮਹਾਮ ਬਣਾਇਆ, ਨਾਨੂੰ ਮੱਲ ਦੀ ਨਿਮਕ ਹਰਾਮੀ ਦੀ ਪ੍ਰਵਾਹ ਨਾ ਕਰ ਕੇ ਅਪਨੀ ਰਹਿਮ ਦਿਲੀ ਨਾਲ ਉਸ ਦੇ ਭਤੀਜੇ ਦੀਵਾਨ ਸਿੰਘ ਨੂੰ ਦੀਵਾਨ ਬਣਾਇਆ, ਪਰ ਇਸ ਨਾਲਾਇਕ ਨੇ ਥੋੜ੍ਹੇ ਦਿਨਾਂ ਵਿਚ ਹੀ ਯਕੀਨ ਦਿਵਾ ਦਿਤਾ ਕਿ ਉਹ ਇਸ ਉੱਚੇ ਅਹੁਦੇ ਦੇ ਯੋਗ ਨਹੀਂ, ਇਸ ਲਈ ਉਸ ਦੀ ਥਾ ਦੀਵਾਨ ਰਾਮ ਦਿਆਲ ਦਾ ਪੁੱਤਰ ਦੀਵਾਨ ਗੁਰਦਿਆਲ ਦੀਵਾਨ ਬਣਿਆ ।

ਹਰ ਇਕ ਮਹਿਕਮੇ ਦੀ ਦੇਖ ਭਾਲ ਤੇ ਜਾਂਚ ਪੜਤਾਲ ਬੀਬੀ ਸਾਹਿਬ ਕੌਰ ਨੇ ਆਪ ਕਰਨੀ ਸ਼ੁਰੂ ਕੀਤੀ । ਪਰਜਾ ਦੀਆਂ ਫਰਯਾਦਾਂ ਅਤੇ ਬੇਨਤੀਆਂ ਸੁਣੀਆਂ ਜਾਣ ਲੱਗੀਆਂ । ਬੇਪ੍ਰਵਾਹ ਤੇ ਵੱਢੀ ਖੋਰੇ ਅਫਸਰਾਂ ਨੂੰ ਕਰੜੀਆਂ ਸਜ਼ਾਵਾਂ ਮਿਲਣ ਲੱਗੀਆਂ, ਜਿਸ ਤੋਂ ਵਿਗੜੇ ਹੋਏ ਦਿਮਾਗ ਦੇ ਨੌਕਰ ਜਾ ਤਾਂ ਆਪ ਹੀ ਨੌਂ ਦੋ ਗਿਆਰਾਂ ਹੋ ਗਏ ਜਾ ਸਿੱਧੇ ਰਸਤੇ ਤੇ ਆ ਗਏ ।

ਬੀਬੀ ਸਾਹਿਬ ਕੌਰ ਅਜੇ ਅੰਦਰਲੇ ਪ੍ਰਬੰਧ ਤੋਂ ਹੀ ਚੰਗੀ ਤਰ੍ਹਾਂ ਵਿਹਲੇ ਨਹੀਂ ਹੋਏ ਸਨ ਕਿ ਪਿੰਡ ਘੁਣੀਆਂ ਬਾਜਾ ਦੇ ਜ਼ਿਮੀਦਾਰਾਂ ਦੀ ਲੜਾਈ ਦੀ ਖਬਰ ਪੁੱਜੀ ਤੇ ਮਲੂਮ ਹੋਇਆ ਕਿ ਉਹਨਾਂ ਨੇ ਰਿਆਸਤ ਦੇ ਸ਼ੁਭ ਚਿੰਤਕ ਸਰਦਾਰ ਚੂਹੜ ਸਿੰਘ ਭਦੌੜ ਵਾਲੇ ਨੂੰ ਬਿਨਾਂ ਕਿਸੇ ਕਾਰਨ ਸਾੜ ਸੁਟਿਆ ਹੈ । ਤਿੰਨ ਹਜ਼ਾਰ ਜਵਾਨ ਬਰਨਾਲੇ ਤੋਂ ਭੇਜ ਕੇ ਉਹਨਾਂ ਨੂੰ ਸਜ਼ਾ ਦਿਤੀ ਗਈ ਤੇ ਚੂਹੜ ਸਿੰਘ ਦੇ ਪੁੱਤਰ ਬੀਰ ਸਿੰਘ ਅਤੇ ਦਲੀਪ ਸਿੰਘ ਨੂੰ ਬੀਬੀ ਜੀ ਵਲੋਂ ਸਿਰੋਪਾ ਦਿਤਾ ਗਿਆ।

ਇਲਾਕੇ ਬਾਹਯਾ ਦੇ ਆਕੀ ਹੋਣ ਦੀ ਖਬਰ ਆਈ, ਸਰਦਾਰ ਅਲਬੇਲ ਸਿੰਘ ਜੀ ਨੂੰ ਉਹਨਾਂ ਦੇ ਸੋਧਨ ਲਈ ਭੇਜਿਆ ਜੋ ਇਸ ਇਲਾਕੇ ਨੂੰ ਜਿੱਤ ਕੇ ਮੁੜੇ।

ਮਾਛੀਵਾੜੇ ਦੇ ਰਈਸ ਦੇ ਆਕੀ ਹੋਣ ਦੀ ਖਬਰ ਮਿਲੀ ਤੇ ਫੌਜ ਭੇਜੀ

ਗਈ, ਜਿਸ ਨੇ ਇਸ ਰਈਸ ਨੂੰ ਭਾਂਜ ਦੇ ਕੇ ਈਨ ਮਨਾਈ ਤੇ ਤਾਬੇਦਾਰ ਬਣਿਆ।

ਦੋ ਸਾਲ ਦੀ ਕਠਨ ਮਿਹਨਤ ਦੇ ਉਪ੍ਰੰਤ ਬੀਬੀ ਸਾਹਿਬ ਕੌਰ ਦੀ ਅਕਲਮੰਦੀ ਅਤੇ ਬਹਾਦਰੀ ਨਾਲ ਰਿਆਸਤ ਦੇ ਸਾਰੇ ਅੰਦਰ ਦੇ ਪ੍ਰਬੰਧ ਠੀਕ ਹੋ ਗਏ, ਫੇਰ ਕਿਸੇ ਨੂੰ ਸਿਰ ਚੁੱਕਣ ਦਾ ਹੌਸਲਾ ਨਾ ਪਿਆ।

## *ਰਿਆਸਤ ਜੀਂਦ ਖਤਰੇ ਵਿਚ :*

***ਦੰਤ ਜੀਭ ਜਿਉ ਰਾਖ ਹੈ, ਦੁਸ਼ਟ ਅਰਿਸਟ ਸੰਗਾਰ ॥***

ਜਾਰਜ ਟਾਮਸਨ ਇਕ ਫਰਾਂਸੀਸੀ ਨਸਲ ਦਾ ਯੂਰਪੀਨ ਸੀ। ਬੇਕਾਰੀ ਤੋਂ ਤੰਗ ਆ ਕੇ ਘਰੋਂ ਬੇਘਰ ਹੋ ਹਿੰਦੁਸਤਾਨ ਪੁੱਜਾ। ਨੌਕਰੀ ਦੀ ਖੋਜ ਵਿਚ ਕਈ ਥਾਈਂ ਮਿੱਟੀ ਛਾਣੀ, ਪਰ ਤਿੱਖੇ ਸੁਭਾਓ ਅਤੇ ਲਾਲਚ ਨੇ ਉਹਦੇ ਕਿਧਰੇ ਪੈਰ ਨਾ ਲੱਗਣ ਦਿਤੇ।

ਇਹ ਉਹ ਸਮਾਂ ਸੀ, ਜਦ ਕਿ ਹਿੰਦੁਸਤਾਨੀ ਰਈਸਾਂ ਨੂੰ ਅਪਨੀ ਫੌਜ ਨੂੰ ਅੰਗਰੇਜ਼ੀ ਢੰਗ ਵਾਂਗ ਕਵਾਇਤ ਸਿਖਾਉਣ ਦੀ ਲੋੜ ਮਹਿਸੂਸ ਹੋ ਰਹੀ ਸੀ। ਆਪਾ ਖੰਡਾ ਰਾਉ ਨੇ ਟਾਮਸਨ ਨੂੰ ਫੌਜ਼ ਵਿਚ ਥਾਂ ਦੇ ਕੇ ਕਵਾਇਦ ਸਿਖਾਉਣ ਦੇ ਕੰਮ ਤੇ ਲਾਇਆ।

ਮਰਹੱਟਾ ਫੌਜ਼ ਦੇ ਪੰਜਾਬ ਉਤੇ ਹੱਲਾ ਕਰਨ ਦੇ ਦਿਨਾਂ ਦੇ ਵਿਚ ਟਾਮਸਨ ਨੇ ਆਪਣੀ ਜੰਗੀ ਲਿਆਕਤ ਵਿਖਾਈ, ਜਿਸ ਤੋਂ ਖੁਸ਼ ਹੋ ਕੇ ਆਪਾ ਖੰਡਾ ਨੇ ਝੱਜਰ, ਹਾਂਸੀ ਅਤੇ ਹਿਸਾਰ ਦੇ ਇਲਾਕੇ ਦਾ, ਉਹਨੂੰ ਪ੍ਰਬੰਧਕ ਬਣਾ ਦਿਤਾ।

ਆਪਾ ਖੰਡਾ ਦੇ ਮਗਰੋਂ ਉਸ ਦਾ ਪੁੱਤਰ ਬਾਮਨ ਜੀ ਗੱਦੀ ਤੇ ਬੈਠਾ, ਇਹ ਅਜੇ ਅਣਜਾਨ ਅਤੇ ਸਮੇਂ ਦੀ ਗਰਮੀ ਸਰਦੀ ਤੋਂ ਜਾਣੂ ਨਹੀਂ ਸੀ, ਇਸ ਲਈ ਟਾਮਸਨ ਨੇ ਝਟ ਰੰਗ ਬਦਲਿਆ ਤੇ ਮਰਹੱਟਿਆਂ ਦੀ ਗੁਲਾਮੀ ਦੀ ਪੰਜਾਲੀ ਲਾਹ ਕੇ ਸਵਤੰਤਰ ਹਾਕਮ ਬਣ ਬੈਠਾ। ਆਪਣੇ ਨਾਂ ਤੇ ਜਾਰਜ ਗੜ੍ਹ ਸ਼ਹਿਰ ਦੀ ਨੀਂਹ ਰੱਖੀ, ਕਿਲ੍ਹਾ ਬਨਵਾਯਾ ਤੇ ਇਸ ਥਾਂ ਨੂੰ ਅਪਣੀ ਰਾਜਧਾਨੀ ਬਨਾਇਆ। ੧੨ ਪਿਆਦਾ ਪਲਟਨਾਂ, ਇਕ ਹਜ਼ਾਰ ਸਵਾਰ ਤੇ ਪੰਜਾਹ ਤੋਪਾਂ ਉਸ ਦੇ ਕੋਲ ਸਨ, ਤੇ ਇਹ ਲੜਾਈ ਦੀ ਸਾਮਗਰੀ ਉਸ ਵੇਲੇ ਐਨ. ਵਧੀਕ ਸੀ ਕਿ ਉਸ ਦੇ ਆਸ ਪਾਸ ਦੇ ਕਿਸੇ ਰਈਸ ਕੋਲ ਨਹੀਂ ਸੀ।

ਟਾਮਸਨ ਸਾਹਿਬ ਦਾ ਦਿਲ ਸਿੱਖ ਰਿਆਸਤਾਂ ਤੇ ਲਲਚਾਇਆ ਅਤੇ ਉਹਦੇ ਦਿਮਾਗ ਵਿਚ ਇਹ ਖਿਆਲ ਸਮਾਇਆ ਕਿ ਇਹਨਾਂ ਰਿਆਸਤਾਂ ਨੂੰ ਅੱਡ ਅੱਡ ਕਰ ਕੇ ਅਪਨੇ ਅਧੀਨ ਕੀਤਾ ਜਾਵੇ।

ਅਹਿਮਦਸ਼ਾਹ ਦੇ ਹਿੰਦੁਸਤਾਨ ਤੇ ਹੱਲਾ ਕਰਨ ਦੀ ਜਵਾਈ ਉੱਡੀ, ਉਸ

ਨੇ ਪਹਿਲੇ ਹਮਲਿਆਂ ਨਾਲ ਮੁਲਕ ਨੂੰ ਜਿਨਾ ਵੈਰਾਨ ਕੀਤਾ ਤੇ ਜਾਨ ਮਾਲ ਦਾ ਨੁਕਸਾਨ ਪੁਚਾਇਆ, ਕੋਈ ਅਣਖ ਤੇ ਅਕਲ ਵਾਲਾ ਉਸ ਨੂੰ ਨਹੀਂ ਭੁਲਾ ਸਕਦਾ ਸੀ। ਸਿੱਖ ਰਈਸ ਲਾਹੌਰ ਇਕੱਤਰ ਹੋਏ, ਤਾਂ ਜੋ ਆਉਣ ਵਾਲੀਆਂ ਕਠਿਨਾਈਆਂ ਤੋਂ ਮੁਲਕ ਨੂੰ ਬਚਾਉਣ ਦਾ ਕੋਈ ਪ੍ਰਬੰਧ ਕੀਤਾ ਜਾਵੇ। ਟਾਮਸਨ ਕਿਸੇ ਅਜਿਹੇ ਸਮੇਂ ਦੀ ਖੋਜ ਵਿਚ ਬਿੱਲੀ ਵਾਂਗ ਛਹਿ ਲਾਈ ਬੈਠਾ ਸੀ, ਝਟ ਆਪਣੀ ਥਾਂ ਤੋਂ ਛਾਲ ਮਾਰ ਕੇ ਉੱਠਿਆ ਤੇ ਰਿਆਸਤ ਜੀਂਦ ਨੂੰ ਆ ਘੇਰਿਆ।

ਰਿਆਸਤ ਜੀਂਦ ਦੇ ਵਾਲੀ ਮਹਾਰਾਜਾ ਸਾਹਿਬ ਭਾਗ ਸਿੰਘ ਨੂੰ ਲਾਹੌਰ ਵਿਚ ਇਹ ਖਬਰ ਪੁੱਜੀ ਤੇ ਉਹ ਝਟ ਪਹੁੰਚ ਗਏ, ਲੜਾਈ ਆਰੰਭ ਹੋ ਗਈ, ਤਲਵਾਰਾਂ ਚਲਣ ਲੱਗੀਆਂ ਤੇ ਕੱਟਾਂ ਵੱਢ ਹੋਣ ਲੱਗੀ। ਟਾਮਸਨ ਫੌਜ ਨੂੰ ਲੁੱਟ ਅਤੇ ਇਨਾਮ ਦੇ ਲਾਲਚ ਦੇ ਕੇ ਹੌਸਲਾ ਵਧਾ ਰਿਹਾ ਸੀ, ਰਾਜਾ ਭਾਗ ਸਿੰਘ ਜੀ ਦੇਸ਼ ਭਗਤੀ ਅਤੇ ਸੁਤੰਤ੍ਰਤਾ ਦੇ ਨਾਮ ਤੇ ਜੁਆਨਾਂ ਨੂੰ ਕੁਰਬਾਨ ਹੋਣ ਲਈ ਪ੍ਰੇਰ ਰਹੇ ਸਨ। ਇਸ ਵਿਚ ਸੰਦੇਹ ਨਹੀਂ ਕਿ ਜੀਂਦ ਦੀ ਫੌਜ਼ ਨੇ ਬੜੀ ਦਲੇਰੀ ਕੀਤੀ ਅਤੇ ਬਹਾਦਰੀ ਨਾਲ ਲੜੀ ਪਰ (੧) ਟਾਮਸਨ ਦੀ ਫੌਜ਼ ਨੇ ਕਵਾਇਦ ਸਿੱਖੀ ਹੋਈ ਸੀ (੨) ਟਾਮਸਨ ਨੇ ਰਾਜਾ ਸਾਹਿਬ ਦੇ ਮਗਰੋਂ ਅਚਨਚੇਤ ਹੱਲਾ ਕੀਤਾ ਸੀ, ਤੇ ਜੰਗੀ ਤਿਆਰੀ ਤਾਂ ਇਕ ਪਾਸੇ ਰਹੀ, ਜੀਂਦ ਦੀ ਫੌਜ਼ ਨੂੰ ਅਪਨਾ ਆਪ ਸੰਭਾਲਣ ਦਾ ਸਮਾਂ ਭੀ ਨਹੀਂ ਮਿਲਿਆ ਸੀ, ਇਸ ਲਈ ਉਹ ਟਾਮਸਨ ਨੂੰ ਕਈ ਦਿਨ ਲੜਾਈ ਵਿਚ ਡਟੇ ਰੱਖਣ ਲਈ ਤਿਆਰ ਤਾਂ ਹੋ ਗਏ, ਪਰ ਕੋਈ ਅਜਿਹੀ ਤਕੜੀ ਲੜਾਈ ਨਾ ਕਰ ਸਕੇ, ਜਿਸ ਕਰਕੇ ਟਾਮਸਨ ਦੇ ਪਿੱਛੇ ਮੁੜਨ ਦਾ ਖਿਆਲ ਕੀਤਾ ਜਾ ਸਕਦਾ ਹੈ।

ਬੀਬੀ ਸਾਹਿਬ ਕੌਰ ਜੀ ਆਖਣ ਨੂੰ ਤਾਂ ਪਟਿਯਾਲੇ ਵਿਚ ਬੈਠੇ ਸਨ, ਪਰ ਉਹਨਾਂ ਦੀ ਸੁਰਤ ਜੀਂਦ ਦਰਬਾਰ ਵਲ ਲੱਗੀ ਹੋਈ ਸੀ। ਹਲਕਾਰਿਆਂ ਦਾ ਅਜਿਹਾ ਪ੍ਰਬੰਧ ਕਰ ਛੱਡਿਆ ਸੀ ਕਿ ਲੜਾਈ ਦਾ ਰੋਜ਼ ਦਾ ਰੋਜ਼ ਹਾਲ ਮਲੂਮ ਹੁੰਦਾ ਰਹਿੰਦਾ ਸੀ। ਪੰਦ੍ਰਵੇਂ ਦਿਨ ਜੋ ਹਲਕਾਰਾ ਆਯਾ, ਉਸ ਨੇ ਦਸਿਆ ਕਿ ਜੀਂਦ ਦੀ ਫੌ ਵਿਚ ਘਾਟਾ ਭਾਸਣ ਲੱਗ ਪਿਆ ਹੈ ਤੇ ਲੜਾਈ ਦੀਆਂ ਚੀਜ਼ਾਂ ਮੁੱਕਣ ਦਾ ਡਰ ਬਹੁਤ ਵਧਣ ਲੱਗਾ ਹੈ। ਕਿਸੇ ਪਾਸਿਉਂ ਮਦਦ ਪੁੱਜਣ ਦੀ ਅਜੇ ਆਸ ਨਹੀਂ, ਇਸ ਕਰ ਕੇ ਜੀਂਦ ਦਾ ਅਗਲਾ ਸਮਾਂ ਬਹੁਤ ਭਿਆਨਕ ਹੈ, ਤੇ ਉਸ ਦਾ ਬਚਣਾ ਮੁਸ਼ਕਲ ਜਾਪਦਾ ਹੈ।

ਬੀਬੀ ਸਾਹਿਬ ਕੌਰ ਇਹ ਗੱਲ ਸੁਣ ਕੇ ਕੰਬ ਉੱਠੀ। ਜੀਂਦ ਇਕ ਸਿੱਖ ਰਿਆਸਤ ਸੀ, ਉਸ ਨੂੰ ਉੱਜੜਦਿਆਂ ਦੇਖ ਕੇ ਚੁੱਪ ਧਾਰ ਕੇ ਬੈਠੇ ਰਹਿਣਾ ਸਾਹਿਬ ਕੌਰ ਲਈ ਬੜਾ ਕਠਨ ਸੀ, ਨਾਲ ਹੀ ਜੀਂਦ ਤੇ ਪਟਿਆਲੇ ਦਾ ਵਡਕਾ ਇਕੋ ਹੀ ਸੀ। ਇਸ ਖੂਨੀ ਨਾਤੇ ਤੇ ਖੂਨ ਦੇ ਸਬੰਧ ਤੋਂ ਖੂਨ ਨੇ ਜੋਸ਼ ਮਾਰਿਆ

ਜੇਕਰ ਪੀੜ ਹੋਵੇ ਇਕ ਉਂਗਲੀ ਨੂੰ, ਦੂੱਖਣ ਸਾਰੇ ਹੀ ਅੰਗ ਸਰੀਰ ਦੇ ਜੀ।

ਵਾਲੀ ਗੱਲ ਹੋ ਗਈ। ਉਸ ਵੇਲੇ ਆਪਣੇ ਫੌਜ਼ੀ ਅਫਸਰ ਨੂੰ ਸਦਵਾਇਆ, ਫੌਜ਼ ਦੀ ਤਿਆਰੀ ਦਾ ਤੁਰਮ ਵੱਜਿਆ ਤੇ ਬੀਬੀ ਸਾਹਿਬ ਕੌਰ ਅਪਨੇ ਭਾਰੇ ਲਸ਼ਕਰ ਦੀ ਕਮਾਨ ਹੱਥ ਲੈ ਕੇ ਸ਼ੇਰ ਵਾਂਗ ਗੱਜਦੀ ਜੀਂਦ ਪੁੱਜੀ।

ਟਾਮਸਨ ਆਪਣੇ ਵਲੋਂ ਜੀਂਦ ਨੂੰ ਜਿੱਤ ਚੁੱਕਾ ਸੀ ਤੇ ਉਹ ਥੋੜ੍ਹੇ ਘੰਟੇ ਮਗਰੋਂ ਜੀਂਦ ਦੇ ਤਖ਼ਤ ਉਤੇ ਬੈਠਾਉਣ ਦੇ ਸੁਪਨੇ ਵੇਖ ਰਿਹਾ ਸੀ। ਜੀਂਦ ਦੀ ਫੌਜ਼ ਦੀ ਹਾਲਤ ਇੰਨੀ ਭੈੜੀ ਹੋ ਚੁੱਕੀ ਸੀ ਕਿ ਟਾਮਸਨ ਦੀ ਏਹ ਕੋਈ ਅਨਹੋਣੀ ਆਸ ਨਹੀਂ ਸੀ, ਉਸ ਦੀ ਜਿੱਤ ਨਿਸਚਤ ਦਿੱਸਦੀ ਸੀ। ਸਾਹਿਬ ਕੌਰ ਨੂੰ ਆਉਂਦਿਆਂ ਵੇਖ ਕੇ ਉਸ ਨੂੰ ਆਪਣੀ ਬਣੀ ਬਣਾਈ ਖੇਡ ਵਿਗੜਦੀ ਦਿੱਸੀ। ਘਾਬਰ ਕੇ ਉੱਠਿਆ, ਘੋੜੇ ਤੇ ਚੜ੍ਹਿਆ ਅਤੇ ਲੜਾਈ ਦੇ ਮੈਦਾਨ ਵਿਚ ਆਇਆ।

ਸਾਹਿਬ ਕੌਰ ਨੇ ਟਾਮਸਨ ਨੂੰ ਆਉਂਦਿਆਂ ਦੇਖ ਕੇ ਸਰਦਾਰ ਲਾਲ ਸਿੰਘ ਤੇ ਜਸਵੰਤ ਸਿੰਘ ਨੂੰ ਫ਼ੌਜ਼ ਦੇ ਕੇ ਉਸ ਦੀ ਫ਼ੌਜ਼ ਨਾਲ ਲੜਨ ਭੇਜਿਆ ਤੇ ਆਪ ਇਕ ਹਜ਼ਾਰ ਜਵਾਨ ਲੈ ਕੇ ਇਸ ਤਰ੍ਹਾਂ ਟਾਮਸਨ ਤੇ ਹੱਲਾ ਕੀਤਾ ਕਿ ਉਸ ਨੂੰ ਉਸ ਦੀ ਫੌਜ ਤੋਂ ਅੱਡ ਕਰ ਕੇ ਚੁਗਿਰਦਿਉਂ ਘੇਰ ਲਿਆ।

ਟਾਮਸਨ ਤੇ ਉਹਦੇ ਸਾਥੀਆਂ ਨੂੰ ਆਪਣੀ ਪੁਜ਼ੀਸ਼ਨ ਜਾਨਣ ਵਿਚ ਚਿਰ ਨਹੀਂ ਲੱਗਾ ਤੇ ਨਾ ਹੀ ਸਾਹਿਬ ਕੌਰ ਦੀ ਚਾਲ ਦੇ ਪੂਰਾ ਹੋਣ ਵਿਚ ਉਹਨਾਂ ਨੂੰ ਕੋਈ ਸ਼ੱਕ ਰਿਹਾ। ਇਸ ਲਈ ਉਹ ਜਾਨ ਤੋੜ ਕੇ ਲੜਨ ਲੱਗੇ, ਪਰ ਸਾਹਿਬ ਕੌਰ ਦੀ ਚਮਕਦੀ ਤਲਵਾਰ ਐਨ ਛੇਤੀ ਉਹਨਾਂ ਨੂੰ ਵੱਢਦੀ ਜਾ ਰਹੀ ਸੀ ਕਿ ਟਾਮਸਨ ਨੂੰ ਨੱਸ ਜਾਣ ਤੋਂ ਛੁੱਟ ਬਚਣ ਦਾ ਕੋਈ ਰਾਹ ਨਾਂ ਦਿਸਿਆ। ਸਿਰ ਤੇ ਪੈਰ ਰੱਖ ਕੇ ਦੌੜਿਆ। ਭੱਜਣ ਵਿਚ ਉਸ ਦੇ ਸਾਥੀਆਂ ਨੇ ਭੀ ਸਾਥ ਦਿਤਾ, ਕਈ ਮੀਲਾਂ ਤਕ ਸਾਹਿਬ ਕੌਰ ਦੀ ਫੌਜ ਦੇ ਅਨਗਿਣਤ ਵਾਰਾਂ ਨੇ ਟਾਮਸਨ ਦੀ ਫੌਜ਼ ਦੇ ਆਹੂ ਲਾਹੇ ਤੇ ਰਿਆਸਤ ਦੀ ਹੱਦੋਂ ਬਾਹਰ ਕੱਢ ਦਿੱਤਾ।

## ਹਰਿਦਵਾਰ ਦਾ ਖੂਨੀ ਸਾਕਾ :

ਹਿੰਦੂ ਸਾਸਤ੍ਰ ਗੰਗਾ ਦਾ ਅਸ਼ਨਾਨ ਆਦਮੀ ਲਈ ਬੜਾ ਉੱਤਮ ਦੱਸਦੇ ਹਨ, ਤੇ ਹਰ ਬਾਰਾਂ ਵਰ੍ਹੇ ਮਗਰੋਂ ਹੋਣ ਵਾਲੇ ਕੁੰਭ ਸਮੇਂ ਗੰਗਾ ਅਸ਼ਨਾਂਨ ਹਿੰਦੂ ਮੱਤ ਅਨੁਸਾਰ ਬਹੁਤ ਹੀ ਮਹੱਤਤਾ ਰੱਖਦਾ ਹੈ।

ਹਰਿਦਵਾਰ ਕੁੰਭ ਦਾ ਮੇਲਾ ਲੱਗਾ, ਕਈ ਲੱਖ ਆਦਮੀਆਂ ਦੀ ਭੀੜ ਸੀ, ਹਿੰਦੂਆਂ ਦੇ ਲੱਗ ਭਗ ਹਰ ਫਿਰਕੇ ਦੇ ਸਾਧੂ ਫਕੀਰ ਬਹੁਤ ਸਾਰੀ ਗਿਣਤੀ ਵਿਚ ਇਕੱਠੇ ਹੋਏ। ਹਰ ਸੰਪ੍ਰਦਾ ਦੇ ਹਿੰਦੂਆਂ ਨੇ ਆਪਣੀ ਸ਼ਾਨ ਦਿਖਾਉਣ ਲਈ ਜਲੂਸ

ਕੱਢਣੇ ਚਾਹੇ; ਤਾਂ ਕਿ ਆਪਣਾ ਦਬ ਦਬਾ ਲੋਕਾਂ ਤੇ ਬੈਠਾ ਸਕਣ ।

ਉਦਾਸੀ ਸਿੱਖ ਹਨ, ਇਕ ਉਦਾਸੀ ਅਤੇ ਆਮ ਸਿੱਖਾਂ ਵਿਚ ਫਰਕ ਸਿਰਫ ਐਨਾ ਹੈ, ਕਿ ਆਮ ਸਿੱਖ ਮਜ਼ਹਬ ਦੇ ਪ੍ਰਚਾਰ ਦਾ ਕੰਮ ਆਪਣਾ ਜ਼ਰੂਰੀ ਫਰਜ਼ ਸਮਝ ਕੇ ਵੀ ਗ੍ਰਿਹਸਤੀ ਹੁੰਦਾ ਹੈ, ਤੇ ਕਮਾਈ ਕਰਕੇ ਖਾਂਦਾ ਹੈ । ਪਰ ਇਕ ਉਦਾਸੀ ਸੰਸਾਰ ਤਿਆਗ ਕੇ ਸਿੱਖੀ ਪ੍ਰਚਾਰ ਦੇਸ਼ ਦੇਸ਼ਤੰਰਾਂ ਵਿਚ ਤੇ ਦੀਪਾਂਤਰਾਂ ਵਿਚ ਕਰਨ ਦਾ ਬੋਝ ਆਪਣੇ ਉੱਤੇ ਲੈਂਦਾ ਹੈ । ਨਿਸਚੇ ਦੇ ਨੁਕਤੇ ਤੋਂ ਇਕ ਸਿੱਖ ਅਤੇ ਇਕ ਉਦਾਸੀ ਵਿਚ ਕੋਈ ਫਰਕ ਨਹੀਂ ।

ਪਿੱਛਲੇ ਸਮੇਂ ਵਿਚ ਉਦਾਸੀ ਮਹਾਤਮਾ ਨੇ ਅਣਗਿਣਤ ਔਕੜਾਂ ਸਹਿ ਕੇ ਬੜੀਆਂ ਮੁਸ਼ਕਲਾਂ ਵਿਚ ਭੀ ਆਪਣੇ ਫਰਜ਼ ਨੂੰ ਚੰਗੀ ਤਰ੍ਹਾਂ ਨਿਭਾਇਆ ਤੇ ਦੂਜਿਆਂ ਨੂੰ ਸਿੱਖੀ ਦਾ ਸ਼ਰਧਾਲੂ ਬਨਾਇਆ ।

ਸਿੱਖ ਮਜ਼ਹਬ ਗੰਗਾ ਅਸ਼ਨਾਨ ਕਰਨ ਵਿਚ ਖਾਸ ਆਤਮਕ ਲਾਭ ਨਹੀਂ ਮਨਦਾ ਤੇ ਨਾ ਹੀ ਸਿੱਖਾਂ ਦਾ ਇਸ ਗੱਲ ਤੇ ਭਰੋਸਾ ਹੈ, ਕਿ ਗੰਗਾ ਨਹਾਉਣ ਨਾਲ ਆਦਮੀ ਦੀ ਮੁਕਤੀ ਹੁੰਦੀ ਹੈ।

ਹਿੰਦੁਸਤਾਨ ਵਿਚ ਵਧੀਕ ਵਸੋਂ ਹਿੰਦੂਆਂ ਦੀ ਹੈ, ਇਸ ਲਈ ਉਦਾਸੀ ਸਾਧੂਆਂ ਨੂੰ ਪ੍ਰਚਾਰ ਦਾ ਕੰਮ ਬਹੁਤਾ ਹਿੰਦੂਆਂ ਵਿਚ ਕਰਨਾ ਪੈਂਦਾ ਸੀ, ਇਸ ਲਈ ਉਦਾਸੀਆਂ ਦੇ ਆਗੂਆਂ ਨੇ ਇਸ ਸਮੇਂ ਤੋਂ ਲਾਭ ਉੱਠਾਉਣ ਦਾ ਫੈਸਲਾ ਕੀਤਾ, ਤੇ ਏਹ ਭੀ ਬਹੁਤ ਸਾਰੀ ਗਿਣਤੀ ਵਿਚ ਹਰਿਦੁਆਰ ਪਹੁੰਚ ਗਏ ।

ਬਾਬਾ ਪ੍ਰੀਤਮ ਦਾਸ ਤੇ ਸੰਤੋਖ ਦਾਸ ਉਦਾਸੀ ਸਾਧੂਆਂ ਵਿਚ ਖਾਸ ਉੱਘੇ ਆਦਮੀ ਸਨ। ਆਪਣੇ ਸੈਂਕੜੇ ਚੇਲੇ ਚਾਟੜਿਆਂ ਦੇ ਨਾਲ ਇਹ ਭੀ ਜਾ ਪਹੁੰਚੇ । ਹਿੰਦੂ ਸਾਧੂ ਸਿੱਖ ਸਾਧੂਆਂ ਨੂੰ ਦੇਖ ਦੇਖ ਕੇ ਸੜਨ ਲਗੇ । ਬਾਬਾ ਪ੍ਰੀਤਮ ਦਾਸ ਤੇ ਸੰਤੋਖ ਦਾਸ ਨੇ ਭਾਵੇਂ ਹਿੰਦੂਆਂ ਵਿਚ ਰਹਿਣ ਦੇ ਕਾਰਨ ਕਈ ਉਹਨਾਂ ਦੀਆਂ ਰੀਤਾਂ ਜੋ ਸਿੱਖ ਧਰਮ ਦੇ ਵਿਰੁੱਧ ਸਨ, ਧਾਰਨ ਕੀਤੀਆਂ ਹੋਈਆਂ ਸਨ, ਤਾਂ ਭੀ ਹਿੰਦੂਆਂ ਨੇ ਉਹਨਾਂ ਦਾ ਰਾਈ ਜਿੰਨਾ ਲਿਹਾਜ਼ ਨਾ ਕੀਤਾ । ਗੱਲ ਗੱਲ ਤੇ ਉਹਨਾਂ ਨਾਲ ਲੜਨ ਤੇ ਅੜਨ ਲਗੇ, ਕਦੀ ਪਿੰਡੇ ਤੇ ਬਭੂਤੀ ਮਲਨ ਦਾ ਝਗੜਾ ਤੇ ਕਦੀ ਕਮਰ ਬੰਦ ਸੰਗਲ ਦਾ ਝਗੜਾ ਖੜਾ ਹੋ ਜਾਂਦਾ ਸੀ ।

ਉਹ ਦਿਨ ਆਇਆ ਜਿਸ ਦਿਨ ਦਾ ਖਾਸ ਮਹਾਤਮ ਦਸਿਆ ਜਾਂਦਾ ਹੈ, ਹਰ ਸੰਪ੍ਰਦਾ ਦੇ ਸਾਧੂਆਂ ਨੇ ਆਪਣੇ ਆਪਣੇ ਜਲੂਸ ਕੱਢਣੇ ਦੀ ਤਿਆਰੀ ਕੀਤੀ, ਉਦਾਸੀ ਸਾਧੂਆਂ ਨੇ ਭੀ ਜਲੂਸ ਕੱਢਿਆ । ਜਿਥੇ ਹਿੰਦੂ ਸਾਧੂ ਜਲੂਸ ਕੱਢਣ ਉਥੇ ਸਿੱਖ ਸਾਧੂ ਭੀ ਜਲੂਸ ਕੱਢ ਸਕਣ ? ਇਹ ਗੱਲ ਹਿੰਦੂ ਫਕੀਰਾਂ ਲਈ ਅਸਹਿ ਹੋ ਗਈ । ਸੰਨਿਆਸੀ ਧੁੱਖ ਬੈਠੇ । ਬੈਰਾਗੀ ਸੜ ਭੁੱਜ ਗਏ ਤੇ ਸਾਰਿਆਂ ਨੇ ਇਕੱਠੇ

ਹੋ ਕੇ ਲੜਾਈ ਝਗੜੇ ਤੇ ਲੱਕ ਬੱਧਾ, ਇਕ ਦਮ ਲਾਠੀਆਂ ਲਈਆਂ, ਤਲਵਾਰਾਂ ਚੁੱਕੀਆਂ ਤੇ ਉਦਾਸੀਆਂ ਤੇ ਟੁੱਟ ਪਏ, ਉਦਾਸੀ ਖਾਲੀ ਹੱਥੀਂ ਸਨ ਤੇ ਏਹਨਾਂ ਤੇ ਅਚਣਚੇਤ ਹੱਲਾ ਹੋਇਆ ਸੀ, ਇਸ ਲਈ ਕੁਦਰਤੋਂ ਹੀ ਇਨ੍ਹਾਂ ਦੀਆਂ ਜਾਨਾਂ ਦਾ ਬਹੁਤ ਨੁਕਸਾਨ ਹੋਇਆ। ਸੈਂਕੜੇ ਮਾਰੇ ਗਏ ਤੇ ਹਜ਼ਾਰਾਂ ਫੱਟੜ ਹੋਏ, ਬਾਕੀ ਨੱਸ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ਉਦਾਸੀਆਂ ਪਾਸ ਸੀ, ਉਹ ਬੈਰਾਗੀਆਂ ਅਤੇ ਸੰਨਿਆਸੀਆਂ ਦੇ ਹੱਥ ਆ ਗਿਆ। ਇਨ੍ਹਾਂ ਗੁੱਸੇ ਦੇ ਸੜੇ ਹੋਇਆ ਨੇ ਇੰਨ੍ਹਾਂ ਧਰਮ ਦੇ ਪੁਤਲਿਆਂ ਸਾਧੂਆਂ ਨੇ ਤਲਵਾਰਾਂ ਧੂਹ ਕੇ ਬੀੜ ਤੇ ਵਾਰ ਕੀਤਾ ਤੇ ਪਤਰੇ ਕੱਟ ਕੇ ਰੱਖ ਦਿਤੇ।

ਇਹ ਖ਼ਬਰ ਸੱਭ ਪਾਸੇ ਖਿਲਰ ਗਈ। ਬਾਬਾ ਪ੍ਰੀਤਮ ਦਾਸ ਤੇ ਸੰਤੋਖ ਦਾਸ ਨੇ ਭਾਵੇਂ ਕਈ ਕੁਰੀਤੀਆਂ ਕੀਤੀਆਂ, ਤੇ ਉਹਨਾਂ ਨੇ ਆਪਣੀ ਸ਼ਕਲ ਵਕਲ ਭੀ ਹਿੰਦੂ ਸਾਧੂਆਂ ਵਾਲੀ ਬਣਾਈ ਹੋਈ ਸੀ, ਪਰ ਅੰਤ ਉਹ ਸਿੱਖ ਸਨ। ਉਹਨਾਂ ਦਾ ਦੁੱਖ ਦੂਜੇ ਸਿੱਖਾਂ ਦਾ ਦੁੱਖ, ਤੇ ਉਹਨਾਂ ਦਾ ਕਲੇਸ਼ ਦੂਜੇ ਸਿੱਖਾਂ ਨੂੰ ਬੇਅਰਾਮ ਕਰਨ ਵਾਲੀ ਗੱਲ ਸੀ। ਉਦਾਸੀਆਂ ਦੇ ਲਹੂ ਵੀਟੇ ਜਾਣ ਦੀ ਖਬਰ ਨੇ ਸਿੱਖਾਂ ਵਿਚ ਜੋਸ਼ ਪੈਦਾ ਕਰ ਦਿੱਤਾ ਤੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਤੋਂ ਕੰਬ ਉਠੇ।

ਬੀਬੀ ਸਾਹਿਬ ਕੌਰ ਜੀ ਉਸ ਸਮੇਂ ਭਦੌੜ ਦੇ ਲਾਗੇ ਹੀ ਸਨ, ਜਦ ਉਦਾਸੀਆਂ ਦੀ ਕਤਲਾਮ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀ ਖਬਰ ਉਹਨਾਂ ਦੇ ਕੰਨੀ ਪਈ। ਕੌਮੀਂ ਹਤਕ ਨਾ ਸਹਾਰ ਸਕੇ, ਆਪਣੇ ਥੋੜ੍ਹੇ ਜਿਹੇ ਸਾਥੀਆਂ ਨੂੰ ਨਾਲ ਲੈ ਕੇ ਹਰਿਦਵਾਰ ਪੁੱਜੇ।

ਸਾਹਿਬ ਕੌਰ ਦੇ ਆਉਣ ਦੀ ਖਰਬ ਸੁਣਦਿਆਂ ਹੀ ਸਾਧੂਆਂ ਨੇ ਆਓ ਵੇਖਿਆ ਨਾ ਤਾਓ, ਧੂਣੀਆਂ ਵਿਚੋਂ ਬਲਦੀਆਂ ਲੱਕੜਾ ਖਿੱਚ ਕੇ ਆ ਪਏ। ਸਾਹਿਬ ਕੌਰ ਨੇ ਇਨ੍ਹਾਂ ਨੂੰ ਸਿੱਧੇ ਰਸਤੇ ਪਾਉਣ ਲਈ ਸਮਝਾਉਣਾ ਚਾਹਿਆ, ਪਰ ਉਦਾਸੀਆਂ ਨੂੰ ਕੁਟ ਕੇ ਸੰਨਿਆਸੀਆਂ ਤੇ ਬੈਰਾਗੀਆਂ ਦੇ ਦਿਮਾਗ ਸਤਵੇਂ ਅਕਾਸ਼ ਨੂੰ ਚੜ੍ਹ ਗਏ ਸੀ। ਭਲਾ ਉਹ ਹੁਣ ਇਨ੍ਹਾਂ ਦੀ ਗੱਲ ਕਦ ਸੁਣਦੇ ਸਨ? ਸਾਹਿਬ ਕੌਰ ਨੇ ਸਮਝ ਲਿਆ ਕਿ ਲੱਤਾਂ ਦੇ ਭੂਤ ਬਾਤਾਂ ਨਾਲ ਵਸ ਨਹੀਂ ਆਉਣਗੇ। ਆਪਣੇ ਸਾਥੀਆਂ ਨੂੰ ਹਥਿਆਰ ਚੁੱਕਣ ਤੇ ਅੱਗੇ ਵਧਣ ਦਾ ਹੁਕਮ ਦਿੱਤਾ। ਸੰਨਿਆਸੀ ਤੇ ਬੈਰਾਗੀ ਤਲਵਾਰਾਂ, ਬੰਦੂਕਾਂ ਤੇ ਲਾਠੀਆਂ ਆਦਿਕ ਨਾਲ ਤਿਆਰ ਸਨ, ਉਹ ਭੀ ਛਾਤੀ ਡਾਹ ਕੇ ਅੱਗੇ ਹੋਏ। ਜਦ ਖਾਲਸੇ ਨੇ ਪਹਿਲੇ ਵਾਰ ਵਿਚ ਸੈਂਕੜੇ ਬੈਰਾਗੀਆਂ ਤੇ ਸੰਨਿਆਸੀਆਂ ਨੂੰ ਧਰਤੀ ਤੇ ਵਿਛਾ ਦਿੱਤਾ, ਜੋ ਬਚੇ ਉਹ ਗੱਲ ਵਿਚ ਕੱਪੜਾ ਤੇ। ਮੂੰਹ ਘਾਹ.ਲੈ ਕੇ ਹੱਥ ਜੋੜ ਕੇ ਸ਼ਰਨ ਆਏ।

ਸਾਹਿਬ ਕੌਰ ਨੇ ਆਪਣੇ ਬਾਹੂ ਬਲ ਨਾਲ ਪੰਥ ਦੀ ਲਾਜ ਰੱਖ ਲਈ,

ਸੰਨਿਆਸੀਆਂ ਤੇ ਬੈਰਾਗੀਆਂ ਨੂੰ ਕੀਤੇ ਦਾ ਫਲ ਭੁਗਤਾਇਆ, ਲੋਕਾਂ ਦੇ ਮਜ਼ਹਬੀ ਹੱਕਾਂ ਦਾ ਅਦਬ ਕਰਨਾ ਸਿਖਾਇਆ, ਉਦਾਸੀਆਂ ਦਾ ਨਿਆਂ ਕੀਤਾ ਤੇ ਉਨ੍ਹਾਂ ਦਾ ਜਲੂਸ ਕਢੱਵਾਇਆ। ਉਸ ਦਿਨ ਤੋਂ ਲੈ ਕੇ ਫਿਰ ਕਿਸੇ ਨੂੰ ਸਿੱਖਾਂ ਦੇ ਜਲੂਸ ਵਿਚ ਦਖ਼ਲ ਦੇਣ ਦਾ ਹੌਸਲਾ ਨਹੀਂ ਪਿਆ।

## ਮਰਹੱਟਿਆਂ ਦੀ ਚੜ੍ਹਾਈ :

**ਲੋਭੀ ਕਾ ਵੇਸਾਹੁ ਨਾ ਕੀਜੈ, ਜੇ ਕਾ ਪਾਰ ਵਸਾਇ ॥**

ਸੰਨ ੧੭੯੪ ਈਸਵੀ ਸਿਆਲੇ ਦਾ ਬਹਾਰ ਹੈ, ਸਰਦੀ ਜ਼ੋਬਨ ਤੇ ਹੈ, ਕੁਝ ਦਿਨਾਂ ਤੋਂ ਤੇਜ ਚਲਣ ਵਾਲੀ ਹਵਾ ਨੇ ਕਟਕਾਂ ਦੀ ਠੰਢ ਕੀਤੀ ਹੋਈ ਹੈ, ਸ਼ਾਇਦ ਇਹੋ ਕਾਰਨ ਹੈ ਕਿ ਅੱਜ ਇਸ ਸਮੇਂ ਤਕ ਸੂਰਜ ਨੇ ਭੀ ਡਰਦਿਆਂ ਸਿਰ ਨਹੀਂ ਕੱਢਿਆ।

ਕੈਂਥਲੋਂ ਜੋ ਸੜਕ ਪਟਿਆਲੇ ਵਿਚ ਆਉਂਦੀ ਹੈ, ਉਸ ਤੇ ਘੋੜੇ ਦੀ ਟਾਪ ਦੀ ਆਵਾਜ਼ ਆਈ। ਇਕ ਸਵਾਰ ਸਰਪਟ ਦੌੜਾਉਂਦਾ ਸ਼ਹਿਰ ਵਿਚ ਵੜਿਆ ਤੇ ਸਿੱਧਾ ਰਾਜ ਮਹੱਲ ਦੇ ਦਰਵਾਜ਼ੇ ਤੇ ਪੁੱਜਾ। ਘੋੜਾ ਆਪਣੇ ਆਪ ਖੜੋ ਗਿਆ, ਸਵਾਰ ਹੇਠ ਉੱਤਰਿਆ ਤੇ ਦਰਬਾਨ ਨੂੰ ਪੁੱਛਿਆ :

ਸਵਾਰ--ਬੀਬੀ ਸਾਹਿਬ ਇਸ ਸਮੇਂ ਇਥੇ ਹਨ ?

ਦਰਬਾਨ--ਤੁਸੀਂ ਕੌਣ ਹੋ ?

ਸਵਾਰ--ਮੈਂ ਰਿਆਸਤ ਦਾ ਹਰਕਾਰਾ ਹਾਂ ਤੇ ਇਕ ਜ਼ਰੂਰੀ ਸੁਨੇਹਾ ਮੇਰੇ ਕੋਲ ਹੈ।

ਦਰਬਾਨ--ਹਰਕਾਰਾ ਹੋਣ ਦੀ ਨਿਸ਼ਾਨੀ ?

ਸਵਾਰ ਨੇ ਚੋਗੇ ਦੇ ਅੰਦਰਲੀ ਵਾਸਕਟ ਦੀ ਖੀਸੇ ਵਿਚ ਹੱਥ ਪਾਇਆ, ਇਕ ਕਾਗਜ਼ ਕੱਢਿਆ ਤੇ ਦਰਬਾਨ ਨੂੰ ਦਸਿਆ। ਦਰਬਾਰ ਨੇ ਉਹ ਕਾਗਜ਼ ਇਕ ਗੋਲੀ ਦੇ ਹੱਥ ਫੜਾਇਆ ਜੋ ਲੈ ਕੇ ਅੰਦਰ ਗਈ ਤੇ ਓਹਨੀਂ ਪੈਰੀਂ ਮੁੜ ਆਈ ਤੇ ਆਖਿਆ :

"ਹੁਕਮ ਹੋਇਆ ਹੈ ਕਿ ਬਾਰਾਂ ਦਰੀ ਵਿਚ ਲੈ ਆਓ।

ਪਹਿਰੇਦਾਰ ਸਵਾਰ ਨੂੰ ਨਾਲ ਲੈ ਕੇ ਬਾਰਾਂਦਰੀ ਵਿਚ ਗਿਆ। ਬੂਹੇ ਦੇ ਅੰਦਰ ਪੈਰ ਰੱਖਦਿਆਂ ਹੀ ਬੀਬੀ ਜੀ ਸਾਹਮਣੇ ਖੜੋਤੇ ਦਿਸੇ। ਹਰਕਾਰੇ ਨੇ ਦੋਵੇਂ ਹੱਥ ਜੋੜ ਕੇ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ" ਬੁਲਾਈ, ਉੱਤਰ ਵਿਚ ਬੀਬੀ ਸਾਹਿਬ ਨੇ ਭੀ ਫਤਿਹ ਬੁਲਾਈ ਤੇ ਪੁੱਛਿਆ ਕਿ :

ਤੁਸੀਂ ਪਟਿਆਲੇ ਕਦ ਪੁੱਜੇ ?

ਹਰਕਾਰਾ-ਹੁਣੇ ਹੀ ਆ ਰਿਹਾ ਹਾਂ।

ਸਾਹਿਬ ਕੌਰ–ਕੈਂਥਲ ਵਾਲਿਆਂ ਨੇ ਕੀ ਫੈਸਲਾ ਕੀਤਾ ਹੈ ?

ਹਰਕਾਰਾ–ਕੈਂਥਲ ਦੇ ਰਈਸ ਨੇ ਮਰਹੱਟਿਆਂ ਅੱਗੇ ਸਿਰ ਨੀਵਾਂ ਕਰ ਦਿੱਤਾ ਹੈ ਪੇਸ਼ਗੀ ਨਜ਼ਰਾਨਾ ਦੇ ਕੇ ਪਿੱਛਾ ਛੁਡਾਣਾ ਹੀ ਚੰਗਾ ਜਾਣਿਆ ਹੈ ।

ਸਾਹਿਬ ਕੌਰ–(ਦੰਦਾ ਹੇਠ ਉਂਗਲ ਲੈ ਕੇ) ! ਕੈਂਥਲ ਵਾਲਿਆਂ ਦੀ ਅਣਖ ਨੇ ਇਹ ਗੱਲ ਪ੍ਰਵਾਨ ਕਰ ਲਈ ?

ਹਰਕਾਰਾ–ਓਥੇ ਅਣਖ ਦਾ ਸਵਾਲ ਹੀ ਨਹੀਂ ਸੀ, ਹੁਣ ਤਾਂ "ਮਰਦਾ ਕੀ ਨਹੀਂ ਕਰਦਾ" ਵਾਲੀ ਗੱਲ ਬਣ ਗਈ ਸੀ, ਜੇ ਉਨ੍ਹਾਂ ਨੂੰ ਕਿਸੇ ਪਾਸਿਓ ਭੀ ਮਦਦ ਮਿਲ ਜਾਂਦੀ ਤਾਂ ਉਹ ਕਦੇ ਅਜਿਹਾ ਨਾ ਕਰਦੇ। ਜਦ ਉਨ੍ਹਾਂ ਨੇ ਇਕ ਪਾਸੇ ਮਰਹੱਟਿਆਂ ਦੀ ਫੌਜੀ ਤਾਕਤ ਵੇਖੀ ਤੇ ਦੂਜੇ ਪਾਸੇ ਆਪਣਾ ਕੋਈ ਭੀ ਬੇਲੀ ਨਾ ਡਿੱਠਾ ਤਾਂ ਲਹੂ ਦੇ ਘੁੱਟ ਭਰ ਕੇ ਰਹਿ ਗਏ । ਇਸ ਤਰ੍ਹਾਂ ਬੇਵਸੀ ਅਤੇ ਨਿਰਾਸਤਾ ਵਿਚ ਉਹਨਾਂ ਨੇ ਉਹ ਕੁਝ ਕੀਤਾ ਜੋ ਉਹ ਕਰਨਾ ਨਹੀਂ ਚਾਹੁੰਦੇ ਸਨ ਤੇ ਉਹਨਾਂ ਨੂੰ ਕਰਨਾ ਨਹੀਂ ਚਾਹੀਦਾ ਸੀ ।

ਸਾਹਿਬ ਕੌਰ–ਹੁਣ ਮਰਹੱਟਿਆਂ ਫੌਜ ਕਿਧਰ ਜਾਣਾ ਚਾਹੁੰਦੀ ਹੈ ?

ਹਰਕਾਰਾ–ਅੰਟਾ ਰਾਓ ਦਾ ਖਿਆਲ ਪਟਿਆਲੇ ਤੇ ਅਚਣਚੇਤ ਹੱਲਾ ਕਰਨ ਦਾ ਹੈ । ਉਹ ਚਾਹੁੰਦਾ ਹੈ ਕਿ ਇਸ ਤਰ੍ਹਾਂ ਬੇਖਬਰੀ ਵਿਚ ਆ ਦਬਾਵੇ ਕਿ ਅਸੀਂ ਕੁਝ ਧਰ ਕਰ ਨਾ ਸਕੀਏ ।

ਸਾਹਿਬ ਕੌਰ–ਪਟਿਆਲੇ ਤੇ ਹੱਲੇ ਦੀ ਕਦ ਤਿਆਰੀ ਹੋਈ ?

ਹਰਕਾਰਾ–ਅੱਜ ਰਾਤੀਂ ਮਰਹੱਟੇ ਸਰਦਾਰਾਂ ਦੀ ਇਕ ਖਾਸ ਸਭਾ ਹੋਈ ਸੀ, ਜਿਸ ਵਿਚ ਲਛਮਨ ਰਾਓ ਨੇ ਬੜੇ ਜ਼ੋਰ ਸ਼ੋਰ ਨਾਲ ਪਟਿਆਲੇ ਤੇ ਹੱਲਾ ਕਰਨ ਦੀ ਰਾਇ ਦਿੱਤੀ, ਉਸ ਨੇ ਆਖਿਆ ਕਿ ਅੱਜ ਤੋਂ ਪਹਿਲੇ ਚੁਥਾਈ ਦਰਜਨ ਦੇ ਲੱਗ ਭਗ ਹੱਲੇ ਪਟਿਆਲੇ ਤੇ ਹੋਏ, ਪਰ ਉਹ ਬਚ ਗਏ । ਓਥੋਂ ਦਾ ਰਈਸ ਬਾਕੀ ਦੇ ਰਈਸਾਂ ਨਾਲੋਂ ਧਨੀ ਹੈ। ਇਸ ਲਈ ਐਤਕੀ ਅਜੇਹੀ ਦਲੇਰੀ ਅਤੇ ਬਹਾਦਰੀ ਨਾਲ ਹੱਲਾ ਹੋਣਾ ਚਾਹੀਦਾ ਹੈ, ਕਿ ਪਿੱਛਲੀਆਂ ਭਾਂਜਾਂ ਦਾ ਦਾਗ ਧੋਤਾ ਜਾਏ। ਸਾਨੂੰ ਬਹੁਤ ਸਾਰੀ ਰਕਮ ਹੱਥ ਲੱਗੇ ਤੇ ਸਾਡੇ ਸਿਪਾਹੀ ਭੀ ਚੰਗੀ ਤਰ੍ਹਾਂ ਹੱਥ ਰੰਗ ਸਕਣ।

ਰਾਤ ਦੀ ਸਭਾ ਦੇ ਹਾਲ ਤੋਂ ਮਲੂਮ ਹੁੰਦਾ ਸੀ ਕਿ ਪਟਿਆਲੇ ਤੇ ਹੱਲਾ ਕਰਨ ਦਾ ਖਿਆਲ ਤਾਂ ਬਹੁਤ ਦਿਨਾਂ ਤੋਂ ਉਹਨਾਂ ਦੇ ਦਿਲਾਂ ਵਿਚ ਲਹਿਰਾਂ ਮਾਰਦਾ ਸੀ, ਪਰ ਅੱਜ ਰਾਤੀਂ ਅੰਤਮ ਫੈਸਲਾ ਇਧਰ ਹੀ ਵੱਧਣ ਦਾ ਹੋਇਆ ਹੈ, ਤੇ ਹੁਣ ਉਹ ਸਿੱਧੇ ਪਟਿਆਲੇ ਵੱਲ ਆਉਣਗੇ ।

ਸਾਹਿਬ ਕੌਰ–ਹੁਣ ਇਧਰ ਆਉਣਗੇ ?

ਹਰਕਾਰਾ-ਜੀ ਹਜ਼ੂਰ !

## ਤਲਵਾਰ ਦੀ ਧਾਰ ਤੇ :

ਬਚੋਗੇ ਨ ਤੁਮ, ਨਾ ਸਾਥੀ ਤੁਮ੍ਹਾਰੇ। ਜੋ ਡੂਬੇਗੀ ਕਿਸ਼ਤੀ ਤੋਂ ਡੂਬੋਗੇ ਸਾਰੇ।

ਪਟਿਆਲੇ ਵਿਚ ਸ਼ਾਹੀ ਦਰਬਾਰ ਲੱਗਾ ਹੈ, ਐਹਲਕਾਰ ਸਰਦਾਰ, ਦਰਬਾਰੀ ਅਤੇ ਫੌਜੀ ਅਫਸਰ ਆਪਣੀ ਆਪਣੀ ਥਾਂ ਬੈਠੇ ਹਨ। ਦਰਬਾਰ ਦੀ ਸ਼ਾਨ ਵੇਖਣ ਯੋਗ ਹੈ। ਸਰਦਾਰਾਂ ਦੇ ਉੱਚੇ ਉੱਚੇ ਕੱਦ, ਸੁੰਦਰ ਸਰੀਰ, ਚੌੜੀਆਂ ਛਾਤੀਆਂ, ਭਰਵੇਂ ਚਿਹਰੇ, ਮੋਟੀਆ ਲਾਲ ਅੱਖਾਂ ਤੇ ਕੁੰਡੀਆਂ ਮੁੱਛਾਂ ਵੇਖਣ ਵਾਲਿਆਂ ਨੂੰ ਭੈ ਭੀਤ ਕਰਦੀਆਂ ਹਨ। ਦਸ਼ਕਾਂ ਦੀਆਂ ਅੱਖਾਂ ਬੂਹੇ ਵੱਲ ਲੱਗ ਰਹੀਆਂ ਹਨ। ਅਜਿਹਾ ਦਿਸਦਾ ਹੈ ਕਿ ਕਿਸੇ ਦੇ ਆਉਣ ਦੀ ਉਡੀਕ ਹੈ, ਚੋਬਦਾਰ ਨੇ ਆਵਾਜ਼ ਦਿਤੀ ਕਿ 'ਪ੍ਰਿਥੀਪਾਲ ਜੀ ਆਉਂਦੇ ਹਨ।"

ਚੋਬਦਾਰ ਦੀ ਆਵਾਜ਼ ਸੁਣਦਿਆਂ ਸਾਰ ਸਾਰੇ ਆਪਣੀ ਆਪਣੀ ਥਾਂ ਸਤਿਕਾਰ ਲਈ ਖੜੇ ਹੋ ਗਏ, ਮਹਾਰਾਜਾ ਸਾਹਿਬ ਸਿੰਘ ਅਤੇ ਬੀਬੀ ਸਾਹਿਬ ਕੌਰ ਦੇ ਦਰਬਾਰ ਵਿਚ ਚਰਨ ਪਾਉਂਦਿਆਂ ਹੀ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਕਾਸ਼ ਗੂੰਜ ਉੱਠਿਆ, ਜਦ ਤਕ ਮਹਾਰਾਜ ਸਾਹਿਬ ਅਤੇ ਬੀਬੀ ਸਾਹਿਬਾ ਆਪਣੀ ਆਪਣੀ ਥਾਂ ਤੇ ਨਹੀਂ ਜਾ ਬੈਠੇ, ਬੜੇ ਜ਼ੋਰ ਨਾਲ ਅਸਮਾਨ ਤੋੜ ਜੈਕਾਰੇ ਗਜਦੇ ਰਹੇ।

ਸਰਦਾਰ ਤਾਰਾ ਸਿੰਘ ਨਾਇਬ ਨਾਜ਼ਮ ਨੇ ਖੜੋ ਕੇ ਆਖਿਆ :

"ਸਰਦਾਰ ਸਾਹਿਬਾਨ ਜੀ! ਆਪ ਤੋਂ ਇਹ ਗੱਲ ਗੁੱਝੀ ਨਹੀਂ ਕਿ ਅੰਟਾ ਰਾਓ ਤੇ ਲਛਮੀ ਰਾਓ ਮਰਹੱਟੇ ਸਰਦਾਰ ਕੀੜੀ ਦਲ ਲਸ਼ਕਰ ਨਾਲ ਲੈ ਕੇ ਮੁਲਕ ਮੱਲਦੇ ਤੇ ਲੁੱਟ ਮਾਰ ਕਰਦੇ ਚਲੇ ਆ ਰਹੇ ਹਨ। ਦਰਯਾ ਜਮਨਾ ਤੋਂ ਓਹ ਉਰਾਰ ਹੋ ਗਏ ਹਨ। ਸਾਡੇ ਆਲੇ ਦੁਆਲੇ ਦੀਆਂ ਸਾਰੀਆਂ ਛੋਟੀਆਂ ਵੱਡੀਆਂ ਰਿਆਸਤਾਂ ਨੇ ਇਕ ਇਕ ਕਰਕੇ ਉਹਨਾਂ ਦੀ ਅਧੀਨਗੀ ਅਤੇ ਤਾਬੇਦਾਰੀ ਪ੍ਰਵਾਨ ਕਰ ਲਈ ਹੈ ਤੇ ਕੈਥਲ ਦੇ ਰਈਸ ਨੇ ਭੀ ਓਹਨਾਂ ਦੇ ਅੱਗੇ ਸਿਰ ਨਿਵਾ ਦਿਤਾ ਹੈ। ਹੁਣ ਮਰਹੱਟੇ ਸਰਦਾਰ ਜੋਸ਼ ਖਰੋਸ਼ ਨਾਲ ਪਟਿਆਲੇ ਤੇ ਹੱਲਾ ਕਰਨਾ ਚਾਹੁੰਦੇ ਹਨ। ਜਦ ਓਹਨਾਂ ਨੇ ਰਿਆਸਤ ਪਟਿਆਲੇ ਦੀ ਹੱਦ ਵਿਚ ਪੈਰ ਰੱਖਿਆ, ਉਸ ਵੇਲੇ ਆਪਾ ਧਾਪੀ ਮੱਚ ਜਾਏਗੀ। ਇਸ ਲਈ ਆਪਣੇ ਮੁਲਕ ਦੀ ਰੱਖਿਆ ਲਈ ਸਾਨੂੰ ਤਿਆਰ ਹੋ ਜਾਣਾ ਚਾਹੀਦਾ ਹੈ, ਤਾਂ ਜੋ ਅਸੀਂ ਵੈਰੀ ਦੇ ਹੱਥੋਂ ਛੁਟਕਾਰਾ ਪਾ ਸਕੀਏ।

ਸਰਦਾਰ ਤਾਰਾ ਸਿੰਘ ਦੇ ਉਪ੍ਰੰਤ ਬੀਬੀ ਸਾਹਿਬ ਕੌਰ ਨੇ ਦਰਬਾਰੀਆਂ ਦਾ ਧਿਆਨ ਦੁਆ ਕੇ ਫੁਰਮਾਇਆ :

"ਮੇਰੇ ਪਿਆਰੇ ਭਰਾਓ! ਸਹ ਜਾਤੀਓ ਤੇ ਵਤਨੀਓ! ਨਾਨੂੰ ਮੱਲ ਵਜ਼ੀਰ ਦੀਆਂ ਸ਼ਤਰੰਜ ਦੀਆਂ ਚਾਲਾਂ ਤੋਂ ਮਰਹੱਟਿਆਂ ਦੇ ਮੂੰਹ ਨੂੰ ਲਹੂ ਲੱਗ ਗਿਆ ਹੈ। ਰਿਆਸਤ ਪਟਿਆਲਾ ਨੂੰ ਵੇਖ ਕੇ ਉਹਨਾਂ ਦੇ ਮੂੰਹ ਵਿਚ ਪਾਣੀ ਭਰ ਆਇਆ ਹੈ। ਏਹੋ ਕਾਰਨ ਹੈ ਕਿ ਉਹ ਨਿਤ ਨਵੇਂ ਸੂਰਜ ਪਟਿਆਲੇ ਤੇ ਚੜ੍ਹਾਈ ਕਰਦੇ ਦਿਸਦੇ ਹਨ। ਉਹਨਾਂ ਦੀ ਇਹ ਮਰਜ਼ੀ ਹੈ ਕਿ ਇਥੋਂ ਦਾ ਸਾਰਾ ਮਾਲ ਅਸਬਾਬ ਕਾਬੂ ਕਰ ਲੈਣ। ਸਾਡੀ ਸੁਤੰਤ੍ਰਤਾ ਖੋਹ ਲੈਣ ਅਤੇ ਇਸ ਰਿਆਸਤ ਨੂੰ ਭੀ ਗੁਲਾਮੀ ਦੀਆਂ ਜੰਜ਼ੀਰਾਂ ਨਾਲ ਜਕੜ ਦਿਤਾ ਜਾਵੇ ।

ਮੇਰੇ ਵਤਨੀਓ! ਮੈਂ ਤੁਹਾਡੇ ਕੋਲੋਂ ਪੁੱਛਣਾਂ ਚਾਹੁੰਦੀ ਹਾਂ ਕਿ ਉਹ ਧਰਤੀ ਜਿਸ ਤੇ ਅਸੀਂ ਪੈਦਾ ਹੋਏ, ਜਿਸ ਦੇ ਅੰਨ ਪਾਣੀ ਨਾਲ ਅਸੀਂ ਪਲੇ ਤੇ ਜਿਸ ਦੀ ਚੱਪਾ ਚੱਪਾ ਥਾਂ ਨਾਲ ਸਾਡੀਆਂ ਮਜ਼ਹਬੀ ਅਤੇ ਕੌਮੀ ਕਥਾ ਕਹਾਣੀਆਂ ਦਾ ਸੰਬੰਧ ਹੈ, ਕੀ ਉਸ ਤੋਂ ਸਾਨੂੰ ਕੱਢਿਆ ਜਾ ਸਕਦਾ ਹੈ ? ਤੇ ਕੀ ਅਸੀਂ ਜਿਉਂਦੇ ਜੀ ਇੱਥੋਂ ਨਿਕਲ ਜਾਵਾਂਗੇ ? ਕੀ ਤੁਹਾਡੀ ਇਜ਼ਤ ਤੇ ਅਣਖ ਇਸ ਗੱਲ ਦੀ ਆਗਿਆ ਦੇਂਦੀ ਹੈ, ਕਿ ਉਹ ਜਨਮ ਭੂਮੀ ਜਿਸ ਨੂੰ ਸਾਡੇ ਵਡਿਆਂ ਨੇ ਬੇਅੰਤ ਮੁਸੀਬਤਾਂ ਉਠਾ, ਤਕਲੀਫਾਂ ਝੱਲ ਕੇ ਤੇ ਕੁਰਬਾਨੀਆਂ ਕਰਕੇ ਲਿਆ, ਉਹ ਦੂਜਿਆਂ ਦੇ ਹੱਥ ਚਲੀ ਜਾਵੇ ?

"ਕੀ ਤੁਹਾਡੀ ਕੌਮੀ ਆਨ, ਬਾਨ ਅਤੇ ਸ਼ਾਨ ਮੰਨੇਗੀ, ਕਿ ਉਹ ਮੁਲਕ ਜਿਸ ਤੇ ਤੁਸੀਂ ਇਸ ਵੇਲੇ ਹਾਕਮ ਬਣ ਕੇ ਰਹਿੰਦੇ ਹੋ, ਥੋੜ੍ਹਾ ਚਿਰ ਮਗਰੋਂ ਗੁਲਾਮੀ ਦੀ ਜੀਵਨ ਬਤੀਤ ਕਰਨ ਲੱਗੇ ?

ਚੇਤੇ ਰੱਖੋ! ਗੁਲਾਮੀ ਕੌਮਾਂ ਦਾ ਨਾਮ ਨਿਸ਼ਾਨ ਮਿਟਾ ਦੇਂਦੀ ਹੈ। ਅਧੀਨਤਾ ਵਿਚ ਅਣਖ ਨਹੀਂ ਰਹਿੰਦੀ ਤੇ ਨਾ ਹੀ ਗੁਲਾਮਾਂ ਦੀ ਕੋਈ ਇੱਜ਼ਤ ਆਬਰੂ ਅਤੇ ਪਤ ਹੁੰਦੀ ਹੈ। ਅਧੀਨ ਕੌਮਾਂ ਦੀ ਜ਼ਿੰਦਗੀ ਖੁਵਾਰੀ ਦੀ ਜ਼ਿੰਦਗੀ ਹੈ, ਗੁਲਾਮੀ ਦਾ ਜੀਵਨ ਬੇਇੱਜ਼ਤੀ ਦਾ ਜੀਵਨ ਹੈ। ਬਦੇਸ਼ੀ ਹਾਕਮ ਪਰਜਾ ਦੀ ਮਰਜੀ ਤੇ ਖੁਸ਼ੀ ਦਾ ਖਿਆਲ ਨਹੀਂ ਰੱਖਦੇ, ਤੇ ਨਾ ਹੀ ਉਹਨਾਂ ਦੇ ਸੁੱਖ ਅਤੇ ਆਰਾਮ ਨਾਲ ਉਹਨਾਂ ਦਾ ਕੁਛ ਮਤਲਬ ਹੁੰਦਾ ਹੈ। ਉਹ ਹਰ ਗੱਲ ਵਿਚ ਆਪਣੇ ਆਰਾਮ ਅਤੇ ਲੋੜਾਂ ਨੂੰ ਮੁੱਖ ਜਾਣਦੇ ਹਨ।

"ਇਹ ਇਕ ਸਚਾਈ ਹੈ ਕਿ ਬਦੇਸ਼ੀ ਹਾਕਮ ਪਰਜਾ ਨੂੰ ਆਦਮੀ ਨਹੀਂ ਸਮਝਦੇ । ਇਹ ਪਰਜਾ ਤੋਂ ਆਸ ਰੱਖਦੇ ਹਨ, ਕਿ ਉਹ ਜਹਾਨ ਵਿਚ ਇਨ੍ਹਾਂ ਦੀ ਸੇਵਾ ਅਤੇ ਐਸ਼ ਆਰਾਮ ਦੀਆਂ ਚੀਜ਼ਾਂ ਕੱਠੀਆਂ ਕਰਨ ਲਈ ਪੈਦਾ ਹੋਣ । ਇਨ੍ਹਾਂ ਲਈ ਪਲਨ, ਇਨ੍ਹਾਂ ਲਈ ਕਮਾਈ ਕਰਨ ਤੇ ਇਨ੍ਹਾਂ ਲਈ ਜੀਊਣ। ਲੋੜ ਪਵੇ ਤਾ ਬਿਨਾਂ ਕਿਸੇ ਹੀਲ ਹੁੱਜਤ ਦੇ ਇਹਨਾਂ ਲਈ ਆਪਣੀਆਂ ਜਾਨਾਂ ਦੇ ਦੇਣ, ਪਰ

ਸੀ ਤਕ ਨਾ ਕਰਨ ਤੇ ਇਕ ਅੱਖਰ ਤੱਕ ਵੀ ਜ਼ਬਾਨੋਂ ਨਾ ਕੱਢਣ।"

"ਕੀ ਇਸ ਤਰ੍ਹਾਂ ਦੀ ਲਾਨ੍ਹਤ ਭਰੀ ਤੇ ਖਵਾਰੀ ਦੀ ਜ਼ਿੰਦਗੀ ਭੋਗਣ ਨੂੰ ਤੁਸੀਂ ਤਿਆਰ ਹੋ ? ਕੀ ਤੁਸੀਂ ਆਪਣੀ ਸੁਤੰਤ੍ਰਤਾ ਗਵਾ ਕੇ ਦੂਜਿਆਂ ਦੀਆਂ ਠੋਕਰਾਂ ਖਾ ਕੇ ਜੀਊਂਦੇ ਰਹਿਣਾ ਪਸੰਦ ਕਰਦੇ ਹੋ ?" (ਨਹੀਂ ਕਦੇ ਨਹੀਂ ਦੀਆਂ ਆਵਾਜ਼ਾਂ)।

"ਜੇ ਨਹੀਂ ਤਾਂ ਆਪਣੀ ਸੁਤੰਤ੍ਰਤਾ ਨੂੰ ਕਾਇਮ ਰੱਖਣ ਲਈ ਉਸ ਦਾ ਮੁੱਲ ਕੁਰਬਾਨੀ ਦੀ ਸ਼ਕਲ ਵਿਚ ਦੇਣਾ ਪਵੇਗਾ, ਜਿਸ ਲਈ ਹੁਣ ਤਿਆਰ ਹੋ ਜਾਓ। ਜਦ ਧਰਮ ਖਤਰੇ ਵਿਚ ਹੋਵੇ, ਕੌਮ ਦੇ ਸਿਰ ਤੇ ਮੁਸੀਬਤਾਂ ਦੀ ਘਟਾ ਆਈ ਹੋਵੇ, ਤੇ ਜਦ ਮਾਤਰੀ ਭੂਮੀ ਦੀ ਸੁਤੰਤ੍ਰਤਾ ਖੁਸ ਰਹੀ ਹੋਵੇ, ਤਾਂ ਹਰ ਬੁਧੀਵਾਨ ਤੇ ਅਕਲ ਵਾਲਾ ਆਦਮੀ, ਮਰਦ ਹੋਵੇ ਭਾਵੇਂ ਇਸਤ੍ਰੀ, ਬੁੱਢਾ ਹੋਵੇ ਜਾਂ ਜਵਾਨ, ਸਾਰਿਆਂ ਲਈ ਸੁੱਖ ਅਤੇ ਆਰਾਮ ਹਰਾਮ ਹੋ ਜਾਂਦਾ ਹਨ। ਖਾਣਾ ਪੀਣਾ ਸੌਣਾ ਤੇ ਖੁਸ਼ੀ ਅਯੋਗ ਹੋ ਜਾਂਦੇ ਹਨ। ਉਸ ਸਮੇਂ ਉਹਨਾਂ ਸਾਰਿਆਂ ਦਾ ਇਕੋ ਹੀ ਫਰਜ਼ ਹੁੰਦਾ ਹੈ, ਕਿ ਆਪਣਾ ਜੀਵਨ ਅਤੇ ਸਾਰੇ ਸਾਮਾਨ ਆਪਣੀ ਕੌਮ ਦੇ ਹਵਾਲੇ ਕਰ ਦੇਣ ਤੇ ਪ੍ਰਣ ਕਰ ਲੈਣ ਕਿ ਜੇ ਦੁਨੀਆਂ ਵਿਚ ਜੀਊਂਦੇ ਰਹਿਣਾ ਹੈ, ਤਾਂ ਇੱਜ਼ਤ ਨਾਲ ਜੇ ਮਰਨਾ ਹੈ, ਤਾਂ ਇੱਜ਼ਤ ਨਾਲ। ਧਿਆਨ ਨਾਲ ਸੁਣ ਲਓ, ਲਛਮਣ ਰਾਓ ਤੇ ਅੰਟਾ ਰਾਓ ਮਰਹੱਟੇ ਸਰਦਾਰ ਬੜਾ ਭਾਰਾ ਲਸ਼ਕਰ ਲੈ ਕੇ ਅਥਾਹ ਸਮੁੰਦਰ ਵਾਂਗ ਠਾਠਾਂ ਮਾਰਦੇ ਵਧਦੇ ਚਲੇ ਆ ਰਹੇ ਹਨ। ਪਲੋ ਪਲੀ ਵਿਚ ਉਸ ਲਸ਼ਕਰ ਦੀਆਂ ਛੱਲਾਂ ਤੁਹਾਨੂੰ ਘੇਰ ਲੈਣਗੀਆਂ। ਜੇ ਮੁਲਕ ਲਈ ਆਪ ਦੇ ਦਿਲ ਵਿਚ ਪਿਆਰ ਹੈ, ਜੇ ਜਨਮ ਭੂਮੀ ਲਈ ਤੁਹਾਡੇ ਦਿਲ ਵਿਚ ਮੁਹੱਬਤ ਹੈ, ਜੇ ਆਪਣੀ ਕੌਮੀਂ ਆਨ ਬਾਨ ਅਤੇ ਸ਼ਾਨ ਨੂੰ ਕਾਇਮ ਰੱਖਣ ਲਈ ਤੁਹਾਡੀਆਂ ਰਗਾਂ ਵਿਚ ਲਹੂ ਜੋਸ਼ ਮਾਰ ਰਿਹਾ ਹੈ, ਜੇ ਧਰਮ ਦੇ ਬਦਲੇ ਤੁਹਾਡਾ ਦਿਲ ਮਰ ਮਿਟਨ ਲਈ ਫੜਕ ਰਿਹਾ ਹੈ ਤਾਂ ਆਓ! ਇਸ ਆਜ਼ਾਦੀ ਦੀ ਲੜਾਈ, ਹੱਕ ਅਤੇ ਸਚਾਈ ਦੇ ਜੰਗ, ਆਪਣੇ ਹੱਕਾਂ ਦੇ ਬਚਾਓ ਤੇ ਧਰਮ ਯੁੱਧ ਵਿਚ ਮਿਲ ਕੇ ਮੁਲਕ ਅਤੇ ਕੌਮ ਦੀ ਇੱਜ਼ਤ ਰੱਖ ਲਓ।"

"ਮਰਹੱਟਿਆਂ ਦੀ ਚੜ੍ਹਾਈ ਦੀ ਖਬਰ ਸੁਣ ਕੇ ਸਾਹਿਬ ਕੌਰ ਘਰ ਨਹੀਂ ਬੈਠ ਸਕਦੀ, ਹੁਣ ਸਾਹਿਬ ਕੌਰ ਘਰ ਦੀ ਦਰ ਵੱਟਣ ਦੇ ਪੈਰ ਨਹੀਂ ਪਾਵੇਗੀ, ਜੇ ਪਾਵੇਗੀ ਤਾ ਓਦੋਂ ਆਪਣੀ ਚਮਕਦੀ ਤਲਵਾਰ ਨਾਲ ਆਪਣੇ ਮੁਲਕ, ਮਜ਼੍ਹਬ ਅਤੇ ਕੌਮ ਦੇ ਵੈਰੀਆਂ ਨੂੰ ਮਲ ਦਲ ਕੇ ਜਿੱਤ ਕੇ ਮੁੜੇਗੀ। ਨਹੀਂ ਤਾਂ ਆਪਣੇ ਪਿਆਰੇ ਵਤਨ ਦੇ ਬਦਲੇ ਤੇ ਜਨਮ ਭੂਮੀ ਦੀ ਪਵਿੱਤ੍ਰਤਾ ਦੇ ਸਦਕੇ ਆਪਣੇ ਸਰੀਰ ਦੇ ਲਹੂ ਦੀ ਅੰਤਮ ਬੂੰਦ ਵੀ ਲੜਾਈ ਦੇ ਮੈਦਾਨ ਵਿਚ ਭੇਟਾ ਕਰ ਦੇਵੇਗੀ,

ਕਿਉਂਕਿ ਇਸ ਸਮੇਂ ਇੱਜ਼ਤ ਅਤੇ ਆਜ਼ਾਦੀ ਤਲਵਾਰ ਦੀ ਧਾਰ ਤੇ ਹੈ ।"

ਸਾਹਿਬ ਕੌਰ ਦੇ ਇਸ ਕਥਨ ਤੋਂ ਦਰਬਾਰੀਆਂ ਦੇ ਦਿਲਾਂ ਵਿਚ ਵਤਨੀ ਪਿਆਰ ਦੀਆਂ ਲਹਿਰਾਂ ਠਾਠਾਂ ਮਾਰਨ ਲੱਗੀਆਂ, ਕੌਮੀ ਪਿਆਰ ਦੇ ਵਲਵਲੇ ਭੜਕ ਉੱਠੇ, ਚੇਹਰੇ ਲਾਲ ਹੋ ਗਏ, ਅੱਖਾਂ ਵਿਚ ਲਹੂ ਉਤਰ ਆਇਆ, ਬਾਹਾਂ ਫਰਕਨ ਲੱਗੀਆਂ ਤੇ ਜੰਗ ਲਈ ਤਿਆਰ ਹੋ ਗਏ ।

**ਜੰਗ ਦਾ ਸੱਦਾ :**

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥*

ਮਰਦਾਨਪੁਰੇ ਦੀ ਥਾਂ ਦੋਹਾਂ ਪਾਸਿਆਂ ਦੀ ਬਹਾਦਰੀ ਦੀ ਪਰਖ ਲਈ ਨਿਯਤ ਹੋਈ। ਇਕ ਪਾਸੇ ਅੰਟਾ ਰਾਓ ਲਛਮਣ ਰਾਓ ਮਰਹੱਟੇ ਸਰਦਾਰ ੨੮ ਤੋਂ ੩੦ ਹਜ਼ਾਰ ਤਕ ਗਿਣਤੀ ਦੇ ਤਕੜੇ ਜਵਾਨ ਤੇ ਹਥਿਆਰਬੰਦ ਫੌਜ ਲਈ ਜੰਗ ਵਾਸਤੇ ਤਿਆਰ ਹਨ । ਦੂਸਰੇ ਪਾਸੇ ਸਾਹਿਬ ਕੌਰ ਦੇ ਹੁਕਮ ਵਿਚ ਸੱਤ ਹਜ਼ਾਰ ਦੇਸ਼ ਸੇਵਕ ਅਤੇ ਕੌਮੀ ਸ਼ਹੀਦ ਸਿਰ ਤਲੀ ਤੇ ਰੱਖੀ ਖੜੇ ਹਨ । ਸ੍ਰਦਾਰ ਜੋਧ ਸਿੰਘ ਕਲਸੀਆਂ, ਸ੍ਰਦਾਰ ਤਾਰਾ ਸਿੰਘ ਘੇਬਾ, ਸ੍ਰਦਾਰ ਦੀਪ ਸਿੰਘ ਭਦੌੜ, ਸ੍ਰਦਾਰ ਗੰਗਾ ਸਿੰਘ ਥਾਨੇਸਰ ਤੇ ਮਹਾਰਾਜਾ ਭਾਗ ਸਿੰਘ ਸਾਹਿਬ ਜੀਂਦ ਦੇ ਨਾਮ ਖਾਸ ਕਰਕੇ ਦੱਸਣ ਯੋਗ ਹਨ, ਜੋ ਇਸ ਕੌਮੀ ਜੰਗ ਦੀ ਖਬਰ ਸੁਣਦਿਆਂ ਹੀ ਇਜ਼ਤ ਅਤੇ ਆਬਰੂ ਤੇ ਕੌਮ ਦੀ ਸ਼ਾਨ ਲਈ ਆ ਪੁੱਜੇ ਹਨ ।

ਇਸ ਤੋਂ ਪਹਿਲੇ ਕਿ ਤਲਵਾਰਾਂ ਮਿਆਨਾਂ ਵਿਚੋਂ ਨਿਕਲ ਕੇ ਮਨੁੱਖੀ ਸਰੀਰਾਂ ਦੇ ਆਹੂ ਲਾਹੁਣ ਵਿਚ ਲੱਗਣ, ਸਾਹਿਬ ਕੌਰ ਨੇ ਮਰਹੱਟੇ ਸਰਦਾਰਾਂ ਵੱਲ ਇਕ ਹਰਕਾਰਾ ਭੇਜਿਆ, ਜਿਸ ਰਾਹੀਂ ਕਹਿ ਭੇਜਿਆ ਕਿ :

"ਸਾਡਾ ਤੁਹਾਡਾ ਨਾ ਅੱਗੇ ਕੋਈ ਝਗੜਾ ਸੀ ਤੇ ਨਾ ਹੁਣ ਹੈ, ਅਜੇਹੀ ਹਾਲਤ ਵਿਚ ਵੀ ਤੁਹਾਡੀ ਪਟਿਆਲੇ ਤੇ ਚੜ੍ਹਾਈ ਤਮ੍ਹਾ ਅਤੇ ਲਾਲਚ ਦੇ ਵੱਸ ਵਿਚ ਪੈ ਕੇ ਮੁਲਕ ਦਾ ਨਾਸ ਕਰਨ ਅਤੇ ਪਰਜਾ ਨੂੰ ਵੈਰਾਨ ਕਰਨ ਤੋਂ ਛੁੱਟ ਹੋਰ ਕੋਈ ਮਤਲਬ ਨਹੀਂ ਰੱਖਦੀ ।"

"ਪਟਿਆਲਾ ਇਕ ਸਿਖ ਰਿਆਸਤ ਹੈ, ਜਿਸ ਦੀ ਇਜ਼ਤ ਅਤੇ ਕੌਮੀ ਅਣਖ ਇਸ ਗੱਲ ਦੀ ਆਗਿਆ ਨਹੀਂ ਦੇ ਸਕਦੀ, ਕਿ ਬਿਨ੍ਹਾਂ ਕਿਸੇ ਕਾਰਨ ਦੇ ਉਸਦੀ ਪਰਜਾ ਵੈਰਾਨ ਅਤੇ ਨਾਸ ਕੀਤੀ ਜਾਵੇ, ਨਾਹੱਕ ਲੁੱਟਿਆ ਪੁੱਟਿਆ ਤੇ ਕੁੱਟਿਆ ਜਾਵੇ ਅਤੇ ਅਸੀਂ ਚੁਪ ਚਾਪ ਬੈਠੇ ਰਹੀਏ, ਇਸ ਲਈ ਤੁਹਾਡੇ ਵਾਸਤੇ ਦੋ ਹੀ ਗੱਲਾਂ ਹਨ, ਕਿ ਜਾਂ ਤਾਂ ਤੁਸੀਂ ਆਪਣੀ ਫੌਜ ਲੈ ਕੇ ਮੁੜ ਜਾਓ ਜਾਂ ਮੈਦਾਨ

ਵਿਚ ਨਿੱਤਰ ਕੇ ਦੋ ਹੱਥ ਵੇਖੋ ਤੇ ਦੋ ਵਿਖਾਓ। ਇਸ ਵਿਚ ਸੰਦੇਹ ਨਹੀਂ, ਕਿ ਹੁਣ ਤਕ ਤੁਹਾਡੇ ਘੋੜਿਆਂ ਦੇ ਮੂੰਹ ਕਿਸੇ ਨਹੀਂ ਮੋੜੇ, ਜਿਧਰ ਪੈਰ ਪਾਇਆ ਤੁਹਾਡੀ ਜਿੱਤ ਹੋਈ ਤੇ ਕਰੋੜਾਂ ਰੁਪਏ ਨਜ਼ਰਾਨਾ ਮਿਲੇ। ਅਜੇਹੀ ਹਾਲਤ ਵਿਚ ਜਦ ਤੁਹਾਡੇ ਅਤੇ ਤੁਹਾਡੀ ਫੌਜ ਦੇ ਹੌਸਲੇ ਵਧੇ ਹੋਏ ਹਨ, ਹੋ ਸਕਦਾ ਹੈ ਕਿ ਮੇਰਾ ਕਥਨ ਤੁਹਾਨੂੰ ਕੌੜਾ ਲੱਗੇ। ਜੰਗ ਕਰਨੋ ਨਾ ਹਟਾ ਸਕੇ ਤੇ ਆਪ ਦੇ ਸਾਥੀ ਮੁੜਨ ਦੀ ਸਲਾਹ ਨਾ ਦੇਣ, ਪਰ ਮੈਂ ਤੁਹਾਨੂੰ ਦੱਸ ਦੇਣਾ ਚਾਹੁੰਦੀ ਹਾਂ, ਕਿ ਸ਼ਿਕਾਰੀ ਨੂੰ ਹਰ ਵਾਰ ਸ਼ਿਕਾਰ ਹੱਥ ਨਹੀਂ ਆਉਂਦਾ। ਕਈ ਵਾਰ ਸ਼ਿਕਾਰ ਕਰਦਾ ਹੋਇਆ ਆਪ ਵੀ ਸ਼ਿਕਾਰ ਬਣ ਜਾਂਦਾ ਹੈ, ਤੇ ਸ਼ੇਰਾਂ ਨੂੰ ਮਾਰਦਾ ਆਪ ਮਾਰਿਆ ਜਾਂਦਾ ਹੈ।"

ਹਰਕਾਰੇ ਨੇ ਇਹ ਚਿੱਠੀ ਅੰਟਾ ਰਾਓ ਦੇ ਹੱਥ ਦਿਤੀ, ਜਿਸ ਨੂੰ ਪੜ੍ਹ ਕੇ ਉਸ ਲਛਮਣ ਰਾਓ ਦੇ ਹਵਾਲੇ ਕਰ ਦਿਤੀ। ਦੋਹਾਂ ਨੇ ਚਿੱਠੀ ਨੂੰ ਇਕ ਸਿਰੇ ਤੋਂ ਦੂਜੇ ਸਿਰੇ ਤਕ ਪੜ੍ਹਿਆ, ਪੜ੍ਹ ਕੇ ਉਹਨਾਂ ਦੇ ਸਰੀਰ ਵਿਚ ਇਕ ਅੱਗ ਜਿਹੀ ਲੱਗ ਗਈ ਤੇ ਦੰਦ ਪੀਹਣ ਲੱਗੇ।

ਉਹਨਾਂ ਨੂੰ ਭਰੋਸਾ ਸੀ ਕਿ ਨਾਨੂੰ ਮੱਲ ਦੀਆਂ ਚਲਾਕੀਆਂ ਨਾਲ ਰਿਆਸਤ ਪਟਿਆਲਾ ਹਦੋਂ ਵਧੀਕ ਕਮਜ਼ੋਰ ਹੋ ਗਈ ਹੈ। ਰਿਆਸਤ ਦੀ ਪ੍ਰਬੰਧਕ ਸਾਹਿਬ ਕੌਰ ਇਕ ਇਸਤ੍ਰੀ ਹੈ, ਤੇ ਇਸਤ੍ਰੀ ਨੂੰ ਹਿੰਦੂ ਸ਼ਾਸਤ੍ਰਕਾਰ ਅਬਲਾ (ਬਲਹੀਣ) ਦੱਸਦੇ ਹਨ, ਇਸ ਲਈ ਮਰਹੱਟੇ ਸਰਦਾਰਾਂ ਦੇ ਆਉਣ ਦੀ ਖ਼ਬਰ ਸੁਣਦਿਆਂ ਹੀ ਪਟਿਆਲੇ ਦੀਆਂ ਕੰਧਾਂ ਤੇ ਕੋਠੇ ਕੰਬ ਉਠੱਣਗੇ ਤੇ ਪਟਿਆਲੇ ਦੀ ਪਰਜਾ ਤੇ ਮਹਾਰਾਜ ਰੁਪਿਆ ਲੈ ਕੇ ਅੱਗੇ ਆ ਮਿਲਣਗੇ। ਇਸ ਚਿੱਠੀ ਨੇ ਨਾ ਕੇਵਲ ਉਹਨਾਂ ਦੀਆਂ ਇਨ੍ਹਾਂ ਆਸਾਂ ਤੇ ਪਾਣੀ ਫੇਰਿਆ, ਸਗੋਂ ਉਹਨਾਂ ਨੂੰ ਇਕ ਖੁਲ੍ਹੀ ਪ੍ਰੇਰਨਾ ਜੰਗ ਲਈ ਕੀਤੀ। ਬੱਸ ਫੇਰ ਕੀ ਸੀ ? ਗੁੱਸੇ ਦੇ ਮਾਰੇ ਦੋਵੇਂ ਕਪੜਿਆਂ ਤੋਂ ਬਾਹਰ ਹੋ ਗਏ। ਕਿਸੇ ਦੇ ਮੂੰਹੋਂ ਭੀ ਪੂਰੀ ਗੱਲ ਨਾ ਨਿਕਲੀ। ਲੜਾਈ, ਲੜਾਈ, ਲੜਾਈ ਕਹਿੰਦਿਆਂ ਉਹਨਾਂ ਨੇ ਚਿੱਠੀ ਸੁੱਟ ਦਿੱਤੀ।

### *ਜੰਗ ਦਾ ਰੰਗ :*

***ਜੇਕਰ ਹਿੱਲੀਏ ਹਿੱਲੇ ਅਕਾਸ਼ ਸਾਰਾ, ਹੱਥ ਚੁੱਕਿਆਂ ਧਰਤ ਸਭ ਕੰਬਦੀ ਏ।***
***ਨਿਕਲੇ ਹਾ ਜਹਾਨ ਫ਼ਨਾਹ ਹੋਵੇ, ਇਸੇ ਗੱਲ ਤੋਂ ਜਿੰਦੜੀ ਸੰਗਦੀ ਏ।***

ਮਰਹੱਟੇ ਸਰਦਾਰਾਂ ਨੇ ਜੰਗ ਦਾ ਬਿਗਲ ਵਜਾਉਣ ਦਾ ਹੁਕਮ ਦਿਤਾ। ਦੋਹੀਂ ਪਾਸੀਂ ਲਸ਼ਕਰ ਨੇ ਇਕ ਦੂਜੇ ਤੇ ਹੱਲਾ ਕੀਤਾ। ਪੈਦਲ ਦੇ ਸਾਹਮਣੇ ਪੈਦਲ ਆਏ। ਸਵਾਰਾਂ ਨਾਲ ਸਵਾਰ ਗੁਥਮ ਗੁਥਾ ਹੋਣ ਲੱਗੇ, ਤਲਵਾਰਾਂ ਦਾ ਉੱਤਰ ਤਲਵਾਰ ਨਾਲ। ਤੀਰਾਂ ਦਾ ਤੀਰਾ ਨਾਲ ਤੇ ਗੋਲੀ ਦਾ ਗੋਲੀ ਨਾਲ ਦਿਤਾ ਜਾਣ ਲਗਾ।

ਜਿਉਂ ਜਿਉਂ ਦਿਨ ਚੜ੍ਹਦਾ ਗਿਆ, ਲੜਾਈ ਦਾ ਜੋਸ਼ ਅਤੇ ਤੇਜ਼ੀ ਵੱਧਦੀ ਗਈ। ਤੀਜੇ ਪਹਿਰ ਲੜਾਈ ਨੇ ਭਿਆਨਕ ਦਸ਼ਾ ਪਕੜੀ। ਜੰਗ ਦਾ ਮੈਦਾਨ ਅਤੇ ਘੋੜਿਆ ਦੀਆਂ ਲੋਥਾਂ ਨਾਲ ਭਰ ਗਿਆ। ਹਰ ਪਾਸੇ ਲਹੂ ਦੀਆਂ ਨਹਿਰਾਂ ਵਗਣ ਲੱਗੀਆਂ। ਫਟੜਾਂ ਦੀ ਹਾਹਾਕਾਰ ਅਤੇ ਚੀਕ ਪੁਕਾਰ ਨਾਲ ਅਸਮਾਨ ਪਾਟਦਾ ਸੀ, ਪਰ ਇਸ ਤੇ ਵੀ ਦੋਹਾਂ ਪਾਸਿਆਂ ਦੇ ਬਹਾਦਰਾਂ ਦਾ ਜੋਸ਼ ਨਹੀਂ ਘਟਿਆ, ਸਗੋਂ ਪਹਿਲੇ ਨਾਲੋਂ ਹੋਰ ਭੀ ਕਰੜਾਈ ਨਾਲ ਹੱਲੇ ਕਰਨ ਲੱਗੇ। ਹਰ ਇਕ ਪਾਸਾ ਦੂਜੇ ਨੂੰ ਅੱਗੇ ਵਧਦਾ ਵੇਖ ਕੇ ਸੱਦੇ ਸਕੰਦਰੀ ਹੋ ਜਾਂਦਾ। ਉਸ ਦੇ ਵਾਰ ਰੋਕਦਾ ਤੇ ਆਪਣੇ ਵਾਰ ਨਾਲ ਉਹਨਾਂ ਨੂੰ ਮਿੱਟੀ ਵਿਚ ਮਿਲਾਣ ਲਈ ਚਲਾਕੀ ਤੋਂ ਕੰਮ ਲੈਂਦਾ, ਇਸ ਤਰ੍ਹਾਂ ਵਾਰ ਕਰਦਾ ਕਿ ਹੱਲਾ ਕਰਨ ਵਾਲੇ ਨੂੰ ਲੈਣੇ ਦੇ ਦੇਣੇ ਪੈ ਜਾਂਦੇ ਸਨ ।

ਦਿਨ ਢਲਣ ਲੱਗਾ। ਅੰਟਾ ਰਾਓ ਨੂੰ ਆਪਣੀ ਫੌਜ਼ ਦਾ ਦਿਲ ਟੁੱਟਦਾ ਦਿੱਸਿਆ। ਸਿਪਾਹੀਆਂ ਦੇ ਪੈਰ ਥਿੜ੍ਹਕਦੇ ਵੇਖ ਕੇ ਅੱਗੇ ਵਧਿਆ ਤੇ ਆਪਣੀ ਫੌਜ਼ ਨੂੰ ਇਸ ਤਰ੍ਹਾਂ ਕਹਿਣ ਲੱਗਾ :

"ਬਹਾਦਰੋ ! ਲੜਾਈ ਦੇ ਮੈਦਾਨ ਵਿਚ ਹਰ ਪਾਸੇ ਤੁਹਾਡੇ ਭਰਾਵਾਂ ਦੀਆਂ ਲੋਥਾਂ ਹੀ ਲੋਥਾਂ ਦਿਸਦੀਆਂ ਹਨ । ਇਨ੍ਹਾਂ ਬਹਾਦਰਾਂ ਨੇ ਕੌਮੀ ਅਣਖ ਅਤੇ ਇਜ਼ਤ ਲਈ ਪਿਆਰੀਆਂ ਜਾਨਾਂ ਵਾਰੀਆਂ ਹਨ । ਕੀ ਇਨ੍ਹਾਂ ਨੂੰ ਇਸੇ ਤਰ੍ਹਾਂ ਕਾਵਾਂ ਅਤੇ ਇੱਲਾਂ ਲਈ ਪਿਆ ਛੱਡ ਕੇ ਤੁਸੀਂ ਨੱਸਣਾਂ ਚਾਹੁੰਦੇ ਹੋ ?

ਜਿਸ ਦਲੇਰੀ ਅਤੇ ਬਹਾਦਰੀ ਨਾਲ ਵੈਰੀ ਵੱਲੋਂ ਹੱਲੇ ਤੇ ਹੱਲਾ ਹੋ ਰਿਹਾ ਹੈ, ਉਸ ਤੋਂ ਮਲੂਮ ਹੁੰਦਾ ਹੈ ਕਿ ਸਾਡੇ ਤੁਹਾਡੇ ਵਿੱਚੋਂ ਅੱਜ ਇਕ ਆਦਮੀ ਭੀ ਹਜ਼ਾਰ ਉਪਰਾਲਾ ਕਰਨ ਤੇ ਭੀ ਇਸ ਭਿਆਨਕ ਲੜਾਈ ਵਿਚੋਂ ਜੀਉਂਦਾ ਨਾ ਬਚੇਗਾ, ਜੋ ਆਪਣੈ ਵਤਨੀਆਂ ਅਤੇ ਬਰਾਦਰੀ ਵਾਲਿਆਂ ਨੂੰ ਆਪਣੇ ਬਹਾਦਰਾਂ ਦੀ ਦਲੇਰੀ ਦੀ ਕਥਾ ਸੁਣਾ ਸਕੇ ।

"ਸਿੱਖਾਂ ਦੀ ਤਿੱਖੀ ਤਲਵਾਰ ਨੇ ਸਾਡੇ ਲਈ ਜੀਉਂਦੇ ਰਹਿਣਾ ਅਸੰਭਵ ਬਣਾ ਦਿਤਾ ਹੈ। ਹੁਣ ਅਸੀਂ ਆਪਣੇ ਵਤਨ ਤੋਂ ਦੂਰ ਅਤੇ ਮੌਤ ਦੇ ਨੇੜੇ ਹਾਂ। ਛੁਟਕਾਰੇ ਦਾ ਕੋਈ ਰਾਹ ਨਹੀਂ ਦਿੱਸਦਾ, ਮੌਤ ਮੂੰਹ ਖੋਲ੍ਹ ਕੇ ਸਾਹਮਣੇ ਖੜੀ ਹੈ। ਹੁਣ ਜੇ ਬਚਾਅ ਦਾ ਕੋਈ ਰਾਹ ਹੈ, ਤਾਂ ਇਹ ਹੈ ਕਿ ਇਕ ਵਾਰੀ ਇਕੱਠੇ ਹੋ ਕੇ ਪੂਰੇ ਜ਼ੋਰ ਨਾਲ ਜਾਨ ਤੋੜ ਹੱਲਾ ਕੀਤਾ ਜਾਵੇ ਤੇ ਵੈਰੀ ਲਈ ਅੱਗੇ ਖੜੋਨਾ ਕਠਨ ਕਰ ਦਿਤਾ ਜਾਵੇ ।

ਬਹਾਦਰੋ! ਜਾਓ ਆਪਣੀ ਆਪਣੀ ਅੰਤਮ ਆਹੂਤੀ ਪਾ ਕੇ ਆਪਣੇ ਸਵਰਗਵਾਸੀ ਭਰਾਵਾਂ ਨਾਲ ਜਾ ਰਲੋ ਜਾਂ ਜਿੱਤ ਦੇ ਨਗਾਰੇ ਵਜਾਉਂਦੇ ਆਪਣੇ ਵਤਨ ਵਲ ਮੁੜੋ ।"

ਅੰਟਾ ਰਾਓ ਦੇ ਇਸ ਕਥਨ ਨੇ ਮਰਹੱਟਿਆਂ ਦੀ ਫਜ਼ ਦਾ ਜੋਸ਼ ਵਧਾ ਦਿਤਾ। ਉਨ੍ਹਾਂ ਦੀਆਂ ਰਗਾਂ ਵਿਚ ਠਹਿਰ ਠਹਿਰ ਕੇ ਚੱਲਣ ਵਾਲਾ ਲਹੂ ਉੱਬਾਲੇ ਖਾਣ ਲੱਗਾ। ਉਨ੍ਹਾਂ ਦੇ ਥੱਕੇ ਹੋਏ ਹੱਥਾਂ ਵਿਚ ਫੁਰਤੀ ਆ ਗਈ ਅਤੇ ਪਿੱਛੇ ਹਟਣ ਵਾਲੇ ਪੈਰ ਫਿਰ ਇਕ ਵਾਰੀ ਅੱਗੇ ਵਧਣ ਲਗੇ। ਮਰਦਾਨਪੁਰੇ ਦੀ ਰਣਭੂਮੀ ਪਰਲੋ ਦਾ ਨਮੂਨਾ ਬਣ ਗਈ। ਬਹਾਦਰ ਲਗਾਤਾਰ ਲੜਾਈ ਵਿਚ ਜੁੱਟੇ ਹਨ, ਇਕ ਪਾਸੇ ਮਰਹੱਟੇ ਆਪਣੇ ਨਾਮ ਦੀ ਲਾਜ ਰੱਖਣ ਲਈ ਮਰ ਕੇ ਭੀ ਪਿੱਛੇ ਨਾ ਹੱਟਣ ਦਾ ਪ੍ਰਣ ਕਰ ਚੁੱਕੇ ਦਿਸਦੇ ਹਨ ਤੇ ਦੂਜੇ ਪਾਸੇ ਖਾਲਸਾ ਆਪਣੀ ਕੌਮੀ ਆਨ, ਬਾਨ ਤੇ ਸ਼ਾਨ ਰੱਖਣ ਲਈ ਸਿਰ ਤਲੀ ਤੇ ਰੱਖ ਕੇ ਨਿਕਲਿਆ ਹੈ। ਖਾਲਸਾ ਤਾਂ ਪਿੱਛੇ ਹਟਣਾ ਜਾਣਦਾ ਹੀ ਨਹੀਂ, ਜੇ ਇਹ ਮੈਦਾਨ ਵਿਚੋਂ ਪਿੱਛੇ ਹਟੇਗਾ ਤਾਂ ਜਿੱਤ ਅਤੇ ਖੁਸ਼ੀ ਦਾ ਤਾਜ ਸਿਰ ਤੇ ਰੱਖ ਕੇ, ਨਹੀਂ ਤਾਂ ਸ਼ਹੀਦੀ ਦੇ ਸੋਹਣੇ ਅਤੇ ਚਮਕੀਲੇ ਤਾਜ ਨਾਲ ਆਪਣੇ ਸਿਰ ਨੂੰ ਸਜਾਏਗਾ।

ਮਾਨੋਂ ਦੋਹੀਂ ਪਾਸੀਂ ਜਿੱਤ ਅਤੇ ਫ਼ਤਿਹ ਪ੍ਰਾਪਤ ਕਰਨ ਤੋਂ ਪਹਿਲਾਂ ਸਾਰੇ ਸੁੱਖ ਅਪਨੇ ਲਈ ਹਰਾਮ ਕਰ ਛੱਡੇ ਹਨ। ਤਲਵਾਰਾਂ ਨੇ ਮਨੁੱਖੀ ਸਰੀਰਾਂ ਤੇ ਪੈਣ ਦੇ ਨਾਲ ਨਿਕਲਣ ਵਾਲੇ ਚਾਨਣੇ ਦੇ ਆਸਰੇ ਸੂਰਮੇ ਜੀਵਨ ਦੀ ਖੋਜ ਵਿਚ ਬੜੀ ਤੇਜ਼ੀ ਨਾਲ ਲੱਗੇ ਹੋਏ ਹਨ। ਅਮਰ ਜੀਵਨ ਦੀ ਪ੍ਰਾਪਤੀ ਕਰਨ ਲਈ, ਬਹਾਦਰ ਐਨੀ ਛੇਤੀ ਅਪਨੀਆਂ ਗਰਦਨਾਂ ਕਟਵਾ ਰਹੇ ਹਨ, ਕਿ ਜਮ ਨੂੰ ਉਹਨਾਂ ਦਾ ਸਾਂਭਣਾ ਕਠਨ ਹੋ ਰਿਹਾ ਹੈ। ਜਿਧਰ ਦੇਖੋ ਕਈ ਮੀਲ ਮੈਦਾਨ ਲੋਥਾਂ ਨਾਲ ਭਰਿਆ ਪਿਆ ਹੈ। ਜਿਧਰ ਨਿਗਾਹ ਦੁੜਾਉ ਲਹੂ ਦੀ ਵਗਦੀ ਨਦੀ ਵਿਚ ਆਦਮੀਆਂ ਦੇ ਸਿਰ, ਧੜ, ਬਾਹਾਂ, ਲੱਤਾਂ ਆਦਿਕ ਕੁੜ੍ਹਦੇ ਅੰਗਾਂ ਦਾ ਦ੍ਰਿਸ਼ ਅੱਖਾਂ ਦੇ ਸਾਹਮਣੇ ਪ੍ਰਲੈ ਦਾ ਦ੍ਰਿਸ਼ਯ ਲਿਆਉਂਦਾ ਹੈ। ਇਸੇ ਭਾਰੀ ਲੜਾਈ ਦੇ ਵਿਚ ਬਹਾਦਰਾਂ ਅਤੇ ਦਲੇਰਾਂ ਦਾ ਨਾਮ ਨਿਸ਼ਾਨ ਨਾ ਮਿਟ ਜਾਏ ਇਸ ਡਰ ਕਰ ਕੇ ਕਮਜ਼ੋਰ, ਕਾਇਰ ਅਤੇ ਬਹਾਦਰਾਂ ਨੇ ਇਕੋ ਜਿਹੇ ਅਪਨੇ ਸਰੀਰਾਂ ਨੂੰ ਐਨੇ ਵਧੀਕ ਭੇਟ ਕੀਤਾ ਕਿ ਦੋਹਾਂ ਫੌਜ਼ਾਂ ਦੇ ਵਿਚਕਾਰ ਲੋਥਾਂ ਦੀ ਥੇਹ ਬਣ ਕੇ ਹੱਦ ਬਣ ਗਈ ਕਿ ਜੇ ਹੋਰ ਕਿਸੇ ਤਰ੍ਹਾਂ ਨਹੀਂ ਤਾਂ ਇਸੇ ਤਰ੍ਹਾਂ ਹੀ ਅੱਗੇ ਵਧਣੋਂ ਰੁਕ ਜਾਣ ਤੇ ਇਹ ਭਾਰੀ ਲੜਾਈ ਕੁਝ ਚਿਰ ਲਈ ਬੰਦ ਹੋਵੇ।

ਪਰ ਮਰਹੱਟੇ ਜਾਣਦੇ ਸਨ ਕਿ ਸੈਂਕੜੇ ਨਹੀਂ ਹਜ਼ਾਰਾਂ ਮੀਲ ਪੈਂਡਾ ਕੀਤਾ, ਦੁੱਖ ਸਹੇ, ਮੁਸੀਬਤਾਂ ਝੱਲੀਆਂ। ਬਹੁਤ ਸਾਰਾ ਜਾਨ ਅਤੇ ਮਾਲ ਦਾ ਨੁਕਸਾਨ ਹੋਇਆ ਹੈ, ਹੁਣ ਮੁੜ ਕੇ ਜਾਣ ਤਾਂ ਕਿਥੇ? ਤੇ ਅਪਨੇ ਵਤਨੀਆਂ ਨੂੰ ਕੀ ਮੂੰਹ ਵਿਖਾਉਣ ? ਲੋਕ ਏਹੋ ਕਹਿਣਗੇ ਕਿ ਲੜਾਈ ਵਿਚ ਇਕ ਇਸਤ੍ਰੀ ਤੋਂ ਨੱਸ ਆਏ। ਜਾਤੀ ਦਾ ਨੱਕ ਵੱਢਾ ਆਏ। ਪਿਉ ਦਾਦੇ ਦਾ ਨਾਂ ਗੁਵਾ ਆਏ। ਮਹਾਂਰਾਸ਼ਟਰ ਦੀ ਸ਼ਾਨ

ਮਿੱਟੀ ਵਿਚ ਮਿਲਾ ਆਏ ।

ਘਰਾਂ ਵਿਚ ਬੈਠੀਆਂ ਬੁੱਢੀਆਂ ਮੇਹਣੇ ਮਾਰਨਗੀਆਂ, ਜਾਓ ਨਿਪੁੰਸਕੋ ! ਅਪਨੇ ਵੱਡਿਆਂ ਦੇ ਨਾਉਂ ਨੂੰ ਵੱਟਾ ਲਾ ਕੇ ਜੀਉਂਦੇ ਮੁੜਨ ਨਾਲੋਂ ਚੱਪਣੀ ਵਿਚ ਪਾਣੀ ਪਾ ਕੇ ਓਥੇ ਹੀ ਡੁੱਬ ਮਰਦੇ, ਤਾਂ ਜੋ ਤੁਹਾਡੇ ਬਦਲੇ ਅਜ ਸਾਨੂੰ ਵਤਨੀਆਂ ਦੇ ਸਾਮ੍ਹਨੇ ਸ਼ਰਮਿੰਦਗੀ ਨਾਲ ਸਿਰ ਨਾ ਨਿਵਾਉਣਾ ਪੈਂਦਾ, ਹੀਣੇ ਨਾ ਹੋਣਾ ਪੈਂਦਾ ਤੇ ਮੂੰਹ ਕਾਲਾ ਨਾ ਹੁੰਦਾ। ਇਹੋ ਕਾਰਨ ਹੈ ਕਿ ਮਰਹੱਟਿਆਂ ਦਾ ਰੋਹ ਘਟਣ ਦੀ ਥਾਂ ਪਲ ਪਲ ਵਿਚ ਵਧ ਰਿਹਾ ਸੀ ਤੇ ਉਹ ਵਧ ਤੋਂ ਵਧ ਹੌਸਲਾ ਬਹਾਦਰੀ ਤੇ ਦਲੇਰੀ ਨਾਲ ਇਕ ਦੂਜੇ ਤੇ ਵਾਰ ਕਰ ਰਹੇ ਸਨ ਤੇ ਲਹੂ ਮਿੱਟੀ ਵਿਚ ਮਿਲਾ ਰਹੇ ਸਨ ।

ਉਸ ਸਮੇਂ ਲੜਾਈ ਦਾ ਰੰਗ ਇੰਞ ਸੀ, ਕਿ ਜਿਥੇ ਮਰਹੱਟਿਆਂ ਦੀ ਫੌਜ ਦਾ ਦਬਾ ਪੈਂਦਾ ਉਥੋਂ ਸਿਖ ਫੌਜ ਬਹੁਤ ਦੂਰ ਤਕ ਪਿੱਛੇ ਹਟਦੀ ਚਲੀ ਜਾਂਦੀ ਸੀ, ਤੇ ਜਿਥੇ ਖਾਲਸਾ ਦਾ ਜ਼ੋਰ ਪੈ ਜਾਂਦਾ, ਉਹ ਮਰਹੱਟਿਆਂ ਦਾ ਮੂੰਹ ਮੋੜਦੇ, ਕਦੀ ਮਰਹੱਟੇ ਸਿੱਖਾਂ ਨੂੰ ਪਿੱਛੇ ਹਟਾਉਂਦੇ ਚਲੇ ਜਾਂਦੇ ਤੇ ਕਦੀ ਸਿੱਖ ਮਰਹੱਟਿਆਂ ਤੇ ਜ਼ੋਰ ਪਾ ਲੈਂਦੇ ਸਨ ।

ਸਾਹਿਬ ਕੌਰ ਇਸ ਸਮੇਂ ਤਕ ਇਕ ਪੀਨਸ ਵਿਚ ਬੈਠੀ ਲੜਾਈ ਵੇਖ ਰਹੀ ਸੀ। ਜੀਂਦ ਦਾ ਰਾਜਾ ਭਾਗ ਸਿੰਘ, ਕਲਸੀਏ ਦਾ ਸਰਦਾਰ ਜੋਧ ਸਿੰਘ ਤੇ ਭਦੋੜ ਦਾ ਸਰਦਾਰ ਬੜੀ ਬਹਾਦਰੀ ਅਤੇ ਪ੍ਰਬੀਨਤਾ ਨਾਲ ਵੈਰੀ ਨੂੰ ਹੱਥ ਵਖਾ ਰਹੇ ਸਨ। ਹਰ ਖਤਰੇ ਦੇ ਸਮੇਂ ਆਪ ਪਹੁੰਚਦੇ, ਫੌਜ ਦਾ ਦਿਲ ਵਧਾਉਂਦੇ ਅਤੇ ਅੱਗੇ ਵਧਦੇ ਚਲੇ ਜਾਂਦੇ ਸਨ ।

ਮਰਹੱਟਿਆਂ ਨੂੰ ਲਗਾਤਾਰ ਰੀਜ਼ਰਵ ਫੌਜ਼ ਨੂੰ ਅੱਗੇ ਲਿਆਉਂਦਿਆਂ ਵੇਖ ਕੇ ਸਾਹਿਬ ਕੌਰ ਨੂੰ ਪੰਥ, ਧਰਮ ਅਤੇ ਮੁਲਕ ਦੀ ਸ਼ਾਨ ਖਤਰੇ ਵਿਚ ਜਾਪੀ।

ਖਾਲਸਾ ਜੀ ਨੂੰ ਲੜਾਈ ਵਿਚ ਸ਼ਹੀਦ ਹੁੰਦਿਆਂ ਵੇਖ ਕੇ ਉਸ ਦੀਆਂ ਰਗਾਂ ਵਿਚ ਖਾਲਸਈ ਖੂਨ ਨੇ ਜੋਸ਼ ਮਾਰਿਆ । ਭਰਾ ਤਾ ਸ਼ਹੀਦੀਆਂ ਪ੍ਰਾਪਤ ਕਰਨ ਤੇ ਉਹ ਖੜੋਤੀ ਵੇਖਦੀ ਰਹੇ ? ਵੀਰ ਕਟ ਕਟ ਕੇ ਟੋਟੇ ਟੋਟੇ ਹੋ ਜਾਣ ਤੇ ਉਹ ਇਕ ਤਮਾਸ਼ਾ ਵੇਖਣ ਵਾਲੇ ਵਾਂਗ ਵੱਖਰੀ ਬੈਠੀ ਰਹੇ ? ਪੰਥ ਦੇ ਜੀਵਨ ਅਤੇ ਮੌਤ ਵਾਲੇ ਪ੍ਰਸ਼ਨ ਦਾ ਨਿਰਣਾ ਹੋਵੇ ਤਾਂ ਉਹ ਇਸ ਵਿਚ ਅਪਨੇ ਵਿਤ ਅਨੁਸਾਰ ਹਿੱਸਾ ਨਾ ਲਵੇ ? ਮਾਤਰ ਭੂਮੀ ਨੂੰ ਦੂਜਿਆਂ ਦੇ ਹਥੋਂ ਨਾਸ ਹੁੰਦਾ ਵੇਖ ਕੇ ਖਾਲਸਾ ਤਾਂ ਜਾਨ ਤੋੜ ਜੰਗ ਕਰ ਰਿਹਾ ਹੋਵੇ ਉਸ ਦਾ ਹੱਥ ਤਲਵਾਰ ਤਕ ਨਾ ਪੁੱਜੇ ?

ਗੁਰੂ ਗੋਬਿੰਦ ਸਿੰਘ ਦੇ ਸਪੁੱਤਰ ਸੁਤੰਤਰਤਾ ਲਈ ਅਪਨੀਆਂ ਤਲਵਾਰਾਂ ਵੈਰੀ ਦੇ ਲਹੂ ਵਿਚ ਤਰ ਕਰ ਰਹੇ ਹੋਣ ਤੇ ਉਸ ਦੀ ਤਲਵਾਰ ਮਿਆਨ ਵਿਚੋਂ ਨਾ

ਨਿਕਲੇ ? ਇਹ ਗੱਲ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਅੰਮ੍ਰਿਤਧਾਰੀ ਸਪੁੱਤਰੀ ਲਈ ਅਣਹੋਣੀ ਤੇ ਮਾਤਾ ਸਾਹਿਬ ਦੇਵਾਂ ਦੀ ਗੋਦ ਵਿਚ ਖੇਡਣ ਵਾਲੀ ਬੱਚੀ ਲਈ ਅਸੰਭਵ ਸੀ । ਸਾਹਿਬ ਕੌਰ ਦੀ ਪੀਨਸ ਦਾ ਪੜਦਾ ਉਠਿਆ ਤੇ ਮਰਦਾਨ ਪੁਰੇ ਦੇ ਮੈਦਾਨ ਜਗ ਮਗ ਜਗ ਮਗ ਕਰਨ ਲੱਗਾ ।

(ਦੇਵੀ ਭਾਗਵਤ ਪੁਰਾਨ)

ਦ੍ਰਿਸ਼ ਚਾਨਣ ਮੰਡਲ ਵਿਚ ਇਕ ਯੁਬਾ, ਜਿਸ ਦਾ ਬਰਫ਼ ਵਰਗਾ ਚਿੱਟਾ ਰੰਗ, ਚੇਹਰੇ ਤੇ ਸੂਰਜ ਦੀਆਂ ਅੱਖਾਂ ਧੁੰਦਲਾ ਦੇਣ ਵਾਲਾ ਪ੍ਰਕਾਸ਼, ਹੱਥ ਵਿਚ ਬਿਜਲੀ ਨੂੰ ਸ਼ਰਮਾਉਣ ਵਾਲਾ ਦੋ ਧਾਰਾ ਖੰਡਾ, ਇੱਜ਼ਤ ਅਤੇ ਅਦਬ ਲਈ ਝੁਕਾ ਦੇਣ ਵਾਲਾ ਜਲਾਲ ਅਤੇ ਅੱਖਾਂ ਵਿਚੋਂ ਜਹਾਨ ਦਾ ਤਖਤਾ ਉਲਟਾ ਦੇਣ ਵਾਲੀ ਜੰਗ ਦੀ ਸੂਰਮਤਾ ਪਰਗਟ ਹੋ ਰਹੀ ਸੀ, ਘੋੜੇ ਤੇ ਚੜ੍ਹੀ ਦਿੱਸੀ ।

ਮਰਹੱਟੇ ਸਰਦਾਰਾਂ ਦੀਆਂ ਅੱਖਾਂ ਝੁਕ ਗਈਆਂ, ਉਹਨਾਂ ਨੇ ਸਮਝਿਆ ਕਿ ਪੁਰਾਤਨ ਕਹਾਣੀਆਂ ਸੱਚੀਆਂ ਅਤੇ ਦੇਵੀ ਭਾਗਵਤ ਪੁਰਾਨ ਦੀਆਂ ਕਥਾ ਠੀਕ ਸਿੱਧ ਹੋ ਗਈਆਂ ਹਨ । ਸਾਡੀ ਬੇਵਸੀ, ਨਿਰਾਸਤਾ ਅਤੇ ਥਕੇਵੇਂ ਨੂੰ ਵੇਖ ਕੇ ਦੇਵੀ ਭਗਵਤੀ ਸਹਾਇਤਾ ਲਈ ਆ ਪੁੱਜੀ ਹੈ । ਮਰਹੱਟਿਆਂ ਦੀ ਫੌਜ਼ ਪੂਜਾ ਵਾਸਤੇ ਪੈਰਾਂ ਤੇ ਡਿੱਗਣ ਵਾਲੀ ਹੀ ਸੀ ਕਿ ਸਾਹਿਬ ਕੌਰ ਨੇ ਫੌਜ਼ ਨੂੰ ਵੰਗਾਰ ਕੇ ਆਖਿਆ :

"ਮਰਹੱਟਿਆਂ ਦੀ ਫੌਜ਼ ਨੇ ਤੁਹਾਨੂੰ ਫਤਹ ਕਰਨ ਤੇ ਲੱਕ ਬੱਧਾ ਹੈ । ਇਹ ਖੁਸ਼ੀ ਦੀ ਗੱਲ ਹੈ, ਕਿ ਇਸ ਲੜਾਈ ਵਿਚ ਤੁਸੀਂ ਕਿਸੇ ਦਾ ਮੁਲਕ ਖੋਹਣ ਲਈ ਨਹੀਂ, ਸਗੋਂ ਅਪਨੀ ਸੁਤੰਤਰਤਾ ਲਈ ਤਲਵਾਰ ਫੜੀ ਹੈ । ਇਸ ਲਈ ਤੁਸੀਂ ਸਚਾਈ ਤੇ ਹੋ ਅਤੇ ਇਨਸਾਫ ਦਾ ਛਾਬਾ ਤੁਹਾਡੇ ਹੱਥ ਹੈ । ਇਸ ਲਈ ਤੁਸੀਂ ਧਰਮ ਯੁੱਧ ਵਿਚ ਜ਼ਰੂਰ ਕਾਮਯਾਬ ਹੋਵੋਗੇ ।

"ਤੁਸੀਂ ਭਰੋਸਾ ਰੱਖੋ ਕਿ ਜੋ ਧਰਮ ਬਦਲੇ ਜਾਨ ਦੇਣ ਨੂੰ ਤਿਆਰ ਹੁੰਦਾ ਹੈ, ਜਿੱਤ ਤੇ ਸ਼ਹੀਦੀ ਉਸ ਦੀ ਰਾਖੀ ਅਤੇ ਰਾਹ ਦੱਸਣ ਲਈ ਨਾਲ ਰਹਿੰਦੀ ਹੈ, ਤੇ ਧਰਮ ਯੁੱਧ ਕਰਨ ਵਾਲਾ ਸਦਾ ਜਿੱਤ ਪ੍ਰਾਪਤ ਕਰਦਾ ਹੈ । ਜੇ ਨਾ ਜਿੱਤੇ ਤਾਂ ਸ਼ਹੀਦੀ ਉਸ ਲਈ ਮੁਕਤੀ ਦੇ ਬੂਹੇ ਖੋਹਲ ਦੇਂਦੀ ਹੈ । ਜੇ ਤੁਸੀਂ ਜਿੱਤ ਗਏ ਤਾਂ ਰਾਜ ਕਰੋਗੇ ਤੇ ਜੇ ਮਾਰੇ ਗਏ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੋਦ ਵਿਚ ਥਾਂ ਮਿਲੇਗੀ ।

ਚੇਤੇ ਰੱਖੋ ! ਜੋ ਆਦਮੀ ਮੈਦਾਨ ਵਿਚੋਂ ਨੱਸ ਕੇ ਜਾਨ ਬਚਾਉਂਦਾ ਹੈ, ਉਸ ਤੋਂ ਪੁੱਛਿਆ ਜਾਵੇਗਾ ਕਿ ਤੁਸੀਂ ਕਿਸ ਦੀ ਸੰਤਾਨ ਹੋ ? ਨਾ ਆਪਨੇ ਪਿਉ ਦੇ ਨਾ ਮਾਂ ਦੇ, ਤੁਹਾਡੇ ਵਿਚ ਨਾ ਗੁੱਸਾ ਹੈ, ਨਾ ਹਿੰਮਤ ਹੈ ਤੇ ਨਾ ਹੌਂਸਲਾ । ਇਸ ਲਈ

ਤੁਸੀਂ ਮਰਦਾਂ ਵਿਚ ਨਹੀਂ ਗਿਣੇ ਜਾ ਸਕਦੇ। ਤੁਸੀਂ ਹੀਜੜੇ ਹੋ, ਜੋ ਮੈਦਾਨ ਵਿਚੋਂ ਨੱਸ ਆਏ ਹੋ। ਜਿਸ ਵਿਚ ਹਿੰਮਤ ਨਹੀਂ, ਉਹ ਮਰਦ ਨਹੀਂ, ਜਿਸ ਦੇ ਅੰਦਰ ਕੌਮੀ ਅਣਖ ਨਹੀਂ ਉਹ ਬੇਹਯਾ ਨਾ ਮਰਦਾਂ ਵਿਚ ਹੈ, ਨਾ ਇਸਤ੍ਰੀਆਂ ਵਿਚ। ਨਾ ਉਸ ਤੋਂ ਮਿੱਤਰਾਂ ਨੂੰ ਲਾਭ ਪੁੱਜੇਗਾ, ਨਾ ਪਰਜਾ ਨੂੰ ਸੁੱਖ ਮਿਲੇਗਾ। ਨਾ ਉਸ ਦੇ ਪਿਤਾ ਦਾ ਨਾਂ ਨਿਕਲੇਗਾ ਤੇ ਨਾ ਉਸ ਦੀ ਮਾਂ ਅਪਨੇ ਆਪ ਨੂੰ ਵੱਡਭਾਗਣ ਸਮਝੇਗੀ। ਮੌਤ ਦੇ ਹਥੋਂ ਨਾ ਕੋਈ ਬਚਿਆ ਹੈ ਤੇ ਨਾ ਅਗੋਂ ਬਚੇਗਾ :

***'ਜੋ ਆਇਆ ਸੋ ਚਲਸੀ ਸਭ ਕੋਈ ਆਈ ਵਾਰੀਐ।'***

ਮੌਤ ਹਰ ਵਸਤੂ ਲਈ ਜ਼ਰੂਰੀ ਹੈ, ਪਰ ਜਿਹਨਾਂ ਨੇ ਧਰਮ ਦੀ ਰਾਖੀ ਲਈ ਜਾਨਾਂ ਵਾਰ ਦਿੱਤੀਆਂ, ਜਿਹਨਾਂ ਨੇ ਕੌਮ ਦੀ ਸ਼ਾਨ ਅਟੱਲ ਰੱਖਣ ਲਈ ਸ਼ਹੀਦੀਆਂ ਪ੍ਰਾਪਤ ਕੀਤੀਆਂ ਤੇ ਜਿਹਨਾਂ ਨੇ ਆਪਣੇ ਮੁਲਕ ਦੀ ਸੁਤੰਤਰਤਾ ਲਈ ਗਰਦਨਾਂ ਕਟਵਾਈਆਂ, ਉਹ ਮੌਤ ਤੋਂ ਉੱਚੇ ਹੋ ਗਏ। ਉਹਨਾਂ ਨੂੰ ਅਟੱਲ ਜੀਵਨ ਪ੍ਰਾਪਤ ਹੋਇਆ। ਉਹ ਨਾ ਕੇਵਲ ਅਪਨਾ ਨਾਮ ਹੀ ਉੱਘਾ ਕਰ ਗਏ, ਸਗੋਂ ਆਪਨੇ ਮਾਤਾ, ਪਿਤਾ, ਕੌਮ ਅਤੇ ਮੁਲਕ ਦਾ ਨਾਮ ਭੀ ਅਮਰ ਕਰ ਗਏ।

ਉਹ ਆਦਮੀ ਜਿਸ ਨੂੰ ਕੌਮ ਦਾ ਖਿਆਲ ਨਹੀਂ, ਜਿਸ ਦੇ ਸੀਨੇ ਵਿਚ ਦੇਸ਼ ਭਗਤੀ ਦੀ ਅੱਗ ਨਹੀਂ ਬਲਦੀ, ਜਿਸ ਦੇ ਦਿਲ ਵਿਚ ਧਰਮ ਦੀ ਪਿਆਸ ਨਹੀਂ, ਉਹ ਦੁਨੀਆਂ ਵਿਚ ਮਨੁੱਖ ਨਹੀਂ ਅਖਵਾ ਸਕਦਾ। ਉਸ ਨੇ ਵਿਅਰਥ ਅਪਨੀ ਮਾਂ ਦਾ ਦੁੱਧ ਪੀ ਕੇ ਉਸ ਦੀ ਜਵਾਨੀ ਨੂੰ ਨਸ਼ਟ ਕੀਤਾ ਹੈ। ਕੌਮਾਂ ਦੇ ਜੀਵਨ ਵਿਚ ਇਕ ਅਜਿਹਾ ਸਮਾਂ ਆਉਂਦਾ ਹੈ ਜਦ ਉਹਨਾਂ ਲਈ ਇਕ ਵੇਰ ਸੜ ਕੇ ਚਮਕਾਰ ਵਿਖਾਉਣਾ ਬਹੁਤ ਚਿਰ ਤਕ ਧੁਖ ਧੁਖ ਕੇ ਧੂੰਆਂ ਦੇ ਕੇ ਸੜ ਮਰਨ ਨਾਲੋਂ ਚੰਗਾ ਹੁੰਦਾ ਹੈ।

ਖਾਲਸਾ ਜੀ ! ਔਹ ਵੇਖੋ ਚਿੱਟੇ ਬਾਜਾਂ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੀਲੇ ਘੋੜੇ ਤੇ ਚੜ੍ਹ ਕੇ ਅਕਾਸ਼ ਵਿਚ ਖੜੇ ਯੁੱਧ ਵੇਖ ਰਹੇ ਹਨ। ਔਹ ਵੇਖੋ ਸ਼ਹੀਦਾਂ ਦੇ ਦਲਾਂ ਦੇ ਦਲ ਤੇ ਜੱਥਿਆਂ ਦੇ ਜੱਥੇ ਆਪ ਦੀ ਮੱਦਦ ਲਈ ਆ ਰਹੇ ਹਨ। ਕੀ ਹੁਣ ਭੀ ਤੁਹਾਨੂੰ ਆਪਣੀ ਸਫਲਤਾ ਵਿਚ ਕੋਈ ਸੰਦੇਹ ਰਹਿ ਗਿਆ ਹੈ ? ਮੀਰੀ ਤੇ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸ੍ਰੀ ਗੁਰੂ ਹਰਿਰਾਏ ਸਾਹਿਬ ਦੇ ਨਾਂ ਤੇ ਜਿਹਨਾਂ ਦੀ ਸ਼ੁਭ ਅਸੀਸ ਅਤੇ ਵਰ ਨਾਲ ਪਟਿਆਲਾ ਸਟੇਟ ਨੇ ਜਨਮ ਧਾਰਿਆ। ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਾਮ ਤੇ ਜਿਹਨਾਂ ਨੇ ਪਟਿਯਾਲਾ ਸਟੇਟ ਨੂੰ 'ਤੇਰਾ ਘਰ ਮੇਰਾ ਅਸੈ' ਕਹਿ ਕੇ ਰਿਆਸਤ ਪਟਿਆਲੇ ਦੀ ਇੱਜ਼ਤ ਨੂੰ ਚਾਰ ਚੰਨ ਲਾ ਦਿੱਤੇ। ਆਪਣੀ ਕੌਮ ਦੇ ਵੱਡਿਆਂ ਦੇ ਨਾ ਤੇ, ਉਹਨਾਂ ਸ਼ਹੀਦਾਂ ਦੇ ਨਾਂ ਤੇ ਜਿਹਨਾਂ ਨੇ ਮੁਲਕ, ਕੌਮ ਅਤੇ ਧਰਮ ਦੇ ਬਦਲੇ ਬੰਦ

ਬੰਦ ਕਟਵਾਏ, ਚਰਖੜੀਆਂ ਤੇ ਚੜ੍ਹਾਏ ਗਏ, ਆਰਿਆਂ ਨਾਲ ਚਿਰਾਏ ਗਏ, ਉਸ ਸੱਚੇ ਪਿਆਰ ਦੇ ਨਾਮ ਤੇ ਜੋ ਇਕ ਆਦਮੀ ਨੂੰ ਅਪਨੇ ਦੇਸ਼ ਨਾਲ ਹੁੰਦਾ ਹੈ, ਜੋ ਸਾਨੂੰ ਉਸ ਪਵਿੱਤਰ ਧਰਤੀ ਨਾਲ ਹੈ, ਜਿਥੇ ਸਾਡੇ ਵੱਡੇ ਪੈਦਾ ਹੋਏ ਤੇ ਜੇਹੜੀ ਸਾਡੀ ਸੰਤਾਨ ਦੀ ਥਾਂ ਹੋਵੇਗੀ ।

ਉਸ ਘ੍ਰਿਣਾ ਦੇ ਨਾਂ ਤੇ ਜੋ ਹਰ ਇਕ ਆਦਮੀ ਨੂੰ ਜਾਬਰ ਤੇ ਜ਼ਾਲਮ ਹਾਕਮਾਂ ਨਾਲ ਰੱਬ ਵਲੋਂ ਹੀ ਹੁੰਦੀ ਹੈ, ਤੇ ਉਸ ਚਾਹ ਦੇ ਨਾਮ ਤੇ ਜੋ ਸਾਡੇ ਸਾਰਿਆਂ ਦੇ ਦਿਲਾਂ ਵਿਚ ਸੁਤੰਤਰਤਾ ਲਈ ਉਛਾਲੇ ਮਾਰਦੀ ਹੈ । ਮੈਂ ਆਪ ਦੇ ਅੱਗੇ ਅਪੀਲ ਕਰਦੀ ਹਾਂ ਕਿ ਤਲਵਾਰਾਂ ਲੈ ਕੇ ਵੈਰੀਆਂ ਤੇ ਟੁੱਟ ਪਵੋ ਤੇ ਉਹਨਾਂ ਦੇ ਗੰਦੇ ਅਤੇ ਮੰਦੇ ਖਿਆਲਾਂ ਨੂੰ ਜਿਹਨਾਂ ਕਰ ਕੇ ਉਹਨਾਂ ਨੇ ਪਟਿਆਲੇ ਤੇ ਹੱਲਾ ਕੀਤਾ ਹੈ, ਉਹਨਾਂ ਦੇ ਦਿਮਾਗ ਵਿਚੋਂ ਕੱਢ ਦਿਓ । ਮੈਂ ਵੇਖਦੀ ਹਾਂ ਕਿ ਦੋ ਜਹਾਨ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸ਼ਹੀਦ ਸਿੰਘਾਂ ਨੇ ਮੈਦਾਨ ਤੁਹਾਡੇ ਲਈ ਜਿੱਤ ਲਿਆ ਹੈ। ਹੁਣ ਇਸ ਦਾ ਸਿਹਰਾ ਤੁਹਾਡੇ ਸਿਰ ਬੰਨ੍ਹਣਾ ਰਹਿੰਦਾ ਹੈ ।

"ਤੁਸੀਂ ਇਕ ਭੜਕਣ ਵਾਲੀ ਅੱਗ ਹੋ, ਵੈਰੀ ਦੇ ਲਸ਼ਕਰ ਵਿਚ ਇਸ ਤਰ੍ਹਾਂ ਜਾ ਪਵੋ ਕਿ ਉਸ ਨੂੰ ਭਸਮ ਕਰ ਕੇ ਰੱਖ ਦਿਓ ਤੇ ਆਉਣ ਵਾਲੀ ਦੁਨੀਆਂ ਨੂੰ ਵਿਖਾ ਦਿਓ ਕਿ ਖਾਲਸਈ ਅੱਗ ਵਿਚ ਵੈਰੀ ਨੂੰ ਸਾੜਨ ਅਤੇ ਸਵਾਹ ਕਰਨ ਦੀ ਕਿੰਨੀ ਸ਼ਕਤੀ ਹੈ ।

ਇਹ ਕਹਿ ਕੇ ਸਾਹਿਬ ਕੌਰ ਨੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾਇਆ। ਜਿਸ ਨਾਲ ਮਰਦਾਨਪੁਰੇ ਦਾ ਮੈਦਾਨ ਗੂੰਜ ਉੱਠਿਆ । ਅਕਾਸ਼ ਕੰਬ ਗਿਆ ਅਤੇ ਧਰਤੀ ਡਗਮਗਾਂਉਣ ਲੱਗੀ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਨਾਮ ਲੈਣ ਵਾਲੇ ਸਿੰਘ ਜੰਗ ਵਿਚ ਕੁੱਦ ਪਏ । ਜਿਸ ਤਰ੍ਹਾਂ ਰਾਹਕ ਦਾਤਰੀ ਨਾਲ ਫ਼ਸਲ ਵੱਢਕੇ ਰੱਖ ਦੇਂਦਾ ਹੈ , ਉਸੇ ਤਰ੍ਹਾਂ ਖਾਲਸਾ ਬੀਰਾਂ ਨੇ ਮਰਹੱਟਿਆਂ ਦੇ ਸੱਥਰਾਂ ਤੇ ਸੱਥਰ ਲਾਹੁਣੇ ਅਰੰਭ ਕਰ ਦਿਤੇ ।

ਸਾਹਿਬ ਕੌਰ ਨੇ ਜਿਸ ਪਾਸੇ ਘੋੜੇ ਦਾ ਮੂੰਹ ਫੇਰਿਆ, ਵੈਰੀ ਦੇ ਆਹੂ ਲਾਹ ਦਿਤੇ। ਜਿਧਰ ਹੱਥ ਚੁੱਕਿਆ ਵੈਰੀਆਂ ਦੀਆਂ ਸਫਾਂ ਦੀਆਂ ਸਫਾਂ ਉਲਟਾ ਦਿੱਤੀਆਂ। ਸਾਹਿਬ ਕੌਰ ਦੀ ਲਹੂ ਭਰੀ ਤਲਵਾਰ ਦੇ ਵਾਰ ਵੇਖਣ ਯੋਗ ਸਨ, ਜੋ ਕਿ ਇਕ ਇਕ ਵਾਰ ਵਿਚ ਤਿੰਨ ਤਿੰਨ ਤੇ ਚਾਰ ਚਾਰ ਸਿਰ ਨਰੇਲਾਂ ਵਾਂਗ ਉਡਾਂਦੀ, ਢਾਲਾਂ ਨੂੰ ਭਾਲਿਆਂ ਨਾਲ ਵੱਢਦੀ ਚਲੀ ਜਾਂਦੀ ਸੀ ।

ਸਾਹਿਬ ਕੌਰ ਨੂੰ ਇਸ ਤਰ੍ਹਾਂ ਤਲਵਾਰ ਚਲਾਉਂਦਿਆਂ ਵੇਖ ਕੇ ਸੂਰਜ ਦਾ ਦਿਲ ਕੰਬ ਗਿਆ, ਤੇ ਡਰਦਿਆਂ ਨੱਸ ਕੇ ਪੱਛਮ ਵਲ ਇਕ ਨੁਕਰੇ ਜਾ ਲੁਕਿਆ ।

ਮਰਹੱਟੇ ਸਿਪਾਹੀ, ਜਰਨੈਲ ਤੇ ਸਰਦਾਰ ਡੇਰਿਆਂ ਵਿਚ ਜਾ ਬੈਠੇ । ਅੱਜ

ਹਰ ਥਾਂ ਸਾਹਿਬ ਕੌਰ ਦੀ ਤਲਵਾਰ ਦੀ ਧਾਂਕ ਸੀ। ਕੋਈ ਕਹਿੰਦਾ ਸੀ ਕਿ ਸਾਡੀ ਕਿਸਮਤ ਮੰਦੀ ਸੀ ਕਿ ਸਾਹਿਬ ਕੌਰ ਦੀ ਤਲਵਾਰ ਦੇ ਸਾਹਮਣੇ ਆ ਗਏ। ਕੋਈ ਕਹਿੰਦਾ ਸੀ ਕਿ ਉਹ ਦੇਸ਼ ਜਿਹਨਾਂ ਦੀ ਪਰਜਾ ਨੂੰ ਅਸੀਂ ਲੋਭ ਲਾਲਚ ਵਿਚ ਹਲਕਾਏ ਹੋਏ ਹੇਠ ਉੱਤੇ ਕੀਤਾ, ਉਹਨਾਂ ਦੇ ਦਿਲਾਂ ਦੇ ਹਉਕਿਆਂ ਨੇ ਸਾਹਿਬ ਕੌਰ ਦੀ ਤਲਵਾਰ ਦੀ ਸ਼ਕਲ ਧਾਰੀ ਹੈ ਤੇ ਕੋਈ ਕਹਿੰਦਾ ਹੈ ਕਿ ਇਹ ਰੱਬੀ ਕਹਿਰ ਹੈ ਜੋ ਅੱਜ ਸਾਹਿਬ ਕੌਰ ਦੀ ਤਲਵਾਰ ਰਾਹੀਂ ਸਾਡੇ ਤੇ ਪਿਆ ਹੈ।

**ਅਕਲ ਤੇ ਜ਼ੋਰ :**

ਸਾਹਿਬ ਕੌਰ ਹੱਥ ਵਿਚ ਲਹੂ ਭਰੀ ਤਲਵਾਰ ਲਈ ਘੋੜੇ ਤੇ ਅਸਵਾਰ ਹੈ। ਉਸ ਦਾ ਖ਼ੂਨ ਉੱਬਲ ਰਿਹਾ ਹੈ। ਚੇਹਰੇ ਤੇ ਅਕਥਨੀਯ ਤੇਜ ਪ੍ਰਕਾਸ਼ਮਾਨ ਹੈ। ਅੱਖਾਂ ਵਿਚ ਅੱਗ ਵੱਸ ਰਹੀ ਹੈ। ਹੇਠੋਂ ਕੰਬਦੇ ਹਨ। ਸਰੀਰ ਪਸੀਨਾ ਹੀ ਪਸੀਨਾ ਹੋਇਆ ਹੈ, ਤੇ ਬਹਾਦਰ ਸ੍ਰਦਾਰ ਕੋਲ ਖੜੋਤੇ ਹਨ। ਉਹ ਕੁਝ ਕਹਿਣਾ ਚਾਹੁੰਦੇ ਹਨ, ਪਰ ਮਤਲਬ ਦੱਸਣ ਲਈ ਕਿਸੇ ਦਾ ਹੌਸਲਾ ਨਹੀਂ ਪੈਂਦਾ, ਇਸ ਲਈ ਸਾਰੇ ਚੁੱਪ ਹਨ।

ਸਾਹਿਬ ਕੌਰ ਨੇ ਇਕ ਡੂੰਘੀ ਨਿਗਾਹ ਨਾਲ ਵੇਖਿਆ ਤੇ ਫੇਰ ਸਰਦਾਰਾਂ ਵੱਲ ਤੱਕ ਕੇ ਆਖਿਆ ਕਿ :

ਕੀ ਹੁਕਮ ਹੈ ?

ਸਰਦਾਰ ਜੋਧ ਸਿੰਘ ਕਲਸੀਆਂ ਨੇ ਸਿਰ ਚੁਕਿਆ ਤੇ ਝਿਜਕ ਕੇ ਆਖਿਆ– 'ਬੀਬੀ ਜੀ ! ਅੱਜ ਜਿਹੜੇ ਬਹਾਦਰੀ ਤੇ ਦਲੇਰੀ ਦੇ ਕੰਮ ਤੁਸੀਂ ਕੀਤੇ ਹਨ, ਉਹ ਦੁਨੀਆਂ ਨੇ ਅੱਜ ਤੋਂ ਪਹਿਲੇ ਨਹੀਂ ਡਿੱਠੇ ਸਨ, ਪਰ ਸਮਾਂ ਅਤੇ ਤਾਕਤ ਵੈਰੀ ਦੇ ਹੱਥ ਵਿਚ ਹੈ।

ਸਾਹਿਬ ਕੌਰ–ਫਿਰ ?

ਸ੍ਰਦਾਰ ਜੋਧ ਸਿੰਘ–ਅੱਜ ਦੀ ਲੜਾਈ ਦਾ ਹਾਲ ਤੁਸੀਂ ਆਪਣੀ ਅੱਖੀਂ ਵੇਖ ਲਿਆ ਹੈ। ਵੈਰੀ ਸਾਡੇ ਨਾਲੋਂ ਕਈ ਗੁਣਾ ਵਧੀਕ ਸੀ ਤੇ ਨਾਲ ਹੀ ਉਸ ਦੀ ਫੌਜ਼ ਭੀ ਸਾਰੀ ਦੀ ਸਾਰੀ ਕਵਾਇਦ ਸਿੱਖੀ ਹੋਈ, ਤਾਂ ਭੀ ਖਾਲਸੇ ਨੇ ਉਹ ਬਹਾਦਰੀ ਦੇ ਹੱਥ ਵਿਖਾਏ ਹਨ ਤੇ ਸੂਰਮਤਾ ਦਾ ਹੱਕ ਅਦਾ ਕੀਤਾ ਹੈ, ਕਿ ਉਹ ਇਨ੍ਹਾਂ ਦਾ ਹੱਕ ਸੀ। ਹਰ ਹੱਲੇ ਵਿਚ ਵੈਰੀ ਨੂੰ ਲੈਣੇ ਦੇ ਦੇਣੇ ਪੈ ਗਏ। ਜਿੰਨੀ ਵਾਰ ਹੀ ਉਸ ਨੇ ਅੱਗੇ ਵੱਲ ਪੈਰ ਵਧਾਇਆ, ਓਨੀ ਹੀ ਵਾਰੀ ਖਾਲਸੇ ਨੇ ਬਾਹਾਂ ਦੇ ਜ਼ੋਰ ਹਟਾਇਆ। ਸਾਡੀ ਬਹਾਦਰ ਫੌਜ਼ ਨੇ ਲੜਾਈ ਵਿਚ ਪ੍ਰਲੈ ਦਾ ਨਕਸ਼ਾ ਖਿੱਚ ਦਿੱਤਾ। ਜਿਧਰ ਵੇਖੋ ਲਹੂ ਦੀਆਂ ਨਦੀਆਂ ਵਗ ਰਹੀਆਂ ਹਨ। ਲੋਥਾਂ ਦੇ ਢੇਰਾਂ

ਦੇ ਢੇਰ ਲੱਗ ਰਹੇ ਹਨ। ਮੈਦਾਨ ਪਏ ਫੱਟੜਾਂ ਦੀ ਹਾਹਾਕਾਰ ਦੀ ਅਵਾਜ਼ ਨਾਲ ਦਿਲ ਕੰਬ ਜਾਂਦਾ ਹੈ। ਵੈਰੀ ਦੇ ਸਿਪਾਹੀ ਲੋਥਾਂ ਦੇ ਹੇਠ ਲੁਕ ਲੁਕ ਕੇ ਜਾਨ ਬਚਾ ਰਹੇ ਹਨ। ਫੌਜ਼ੀ ਅਫਸਰ ਦੰਦਾਂ ਹੇਠ ਉਂਗਲਾਂ ਦੱਬ ਕੇ ਪਨਾਹ ਮੰਗ ਰਹੇ ਹਨ, ਤੇ ਇਕੱਠੇ ਹੋ ਕੇ ਕਹਿ ਰਹੇ ਹਨ, ਕਿ ਸਾਡੀ ਕੀ ਬਦਬਖਤੀ ਆਈ ਹੈ ਕਿ ਖਾਹਮਖਾਹ ਸ਼ੇਰ ਦੇ ਘੁਰਨੇ ਵਿਚ ਆ ਫਸੇ।

ਭਾਵੇਂ ਸਾਡੀ ਫੌਜ ਦਾ ਤੀਸਰਾ ਹਿੱਸਾ ਸ਼ਹੀਦ ਹੋ ਚੁਕਾ ਹੈ, ਪਰ ਵੈਰੀਆਂ ਨੂੰ ਅੱਧ ਤੋਂ ਵਧੀਕ ਗਾਜਰ ਮੂਲੀ ਵਾਂਗ ਵੱਢ ਕੇ ਰੱਖ ਦਿਤਾ ਗਿਆ ਹੈ।

ਸਾਹਿਬ ਕੌਰ-(ਸ੍ਰਦਾਰਾਂ ਵਲ ਤਕ ਕੇ) ਹੁਣ ਤੁਸੀਂ ਕੀ ਹੁਕਮ ਦੇਂਦੇ ਹੋ ?

ਸ੍ਰਦਾਰ ਜੋਧ ਸਿੰਘ-ਅਸੀਂ ਤੁਹਾਥੋਂ ਇਕ ਦਾਨ ਮੰਗਦੇ ਹਾਂ।

ਸਾਹਿਬ ਕੌਰ-(ਹੈਰਾਨ ਹੋ ਕੇ) ਹਾਂ ! ਹਾਂ ! ਹੁਕਮ ਕਰੋ ?

ਸ੍ਰਦਾਰ ਜੋਧ ਸਿੰਘ ਜੀ ਕੁਛ ਕਹਿਣ ਲੱਗੇ ਸਨ, ਪਰ ਉਨ੍ਹਾਂ ਦੀ ਜੀਭ ਥਿੜਕ ਗਈ ਤੇ ਬਹੁਤ ਜ਼ੋਰ ਲਾਉਣ ਤੇ ਵੀ ਬੋਲਣ ਦਾ ਹੌਸਲਾ ਨਾ ਪਿਆ।

ਸ਼ਾਹਿਬ ਕੌਰ-ਤੁਸੀਂ ਦੱਸੋ ਕੀ ਹੁਕਮ ਹੈ ?

ਸ੍ਰਦਾਰ ਜੋਧ ਸਿੰਘ-ਸੂਰਜ ਅਸਤ ਹੋ ਗਿਆ ਹੈ, ਹਰ ਪਾਸੇ ਹਨੇਰਾ ਹੁੰਦਾ ਜਾਂਦਾ ਹੈ, ਵੈਰੀ ਥੱਕ ਟੁੱਟ ਕੇ ਡੇਰਿਆਂ ਵਿਚ ਜਾ ਪਿਆ ਹੈ ਤੇ ਰਾਤ ਦੇ ਅੱਠਾਂ ਘੰਟਿਆਂ ਦੀ ਵੇਹਲ ਮਿਲ ਗਈ ਹੈ, ਇਸ ਤੋਂ ਲਾਭ ਉਠਾਣਾ ਚਾਹੀਦਾ ਹੈ।

ਸਾਹਿਬ ਕੌਰ-ਹਾਂ ! ਹਾਂ ! ਸਪੱਸ਼ਟ ਕਰੋ।

ਸ੍ਰਦਾਰ ਜੋਧ ਸਿੰਘ-ਤੁਹਾਡੇ ਕੋਲੋਂ ਇਹ ਗੱਲ ਗੁੱਝੀ ਨਹੀਂ ਕਿ ਵੈਰੀ ਸਾਡੇ ਪਾਸੋਂ ਕਈ ਗੁਣਾਂ ਵਧੀਕ ਹੈ। ਅਸੀਂ ਭਾਵੇਂ ਕਿੰਨੀ ਹੀ ਬਹਾਦਰੀ ਨਾਲ ਲੜੀਏ, ਤਾਂ ਭੀ ਵੈਰੀ ਦੀ ਫੌਜ ਦਾ ਪਾਸਕੂ ਭੀ ਨਾ ਹੋਣ ਦੇ ਕਾਰਨ ਜਿੱਤ ਵੈਰੀ ਦੀ ਹੋਵੇਗੀ। ਇਸ ਲਈ ਤੁਹਾਡਾ ਪਟਿਆਲੇ ਪਹੁੰਚ ਜਾਣਾ ਬਹੁਤ ਗੁਣਕਾਰੀ ਹੋਵੇਗਾ, ਤੁਸੀਂ ਦੋ ਤਿੰਨ ਸੌ ਸਵਾਰ ਨਾਲ ਲੈ ਕੇ ਪਟਿਆਲੇ ਚਲੇ ਜਾਓ।

ਸਾਹਿਬ ਕੌਰ-(ਜੋਸ਼ ਵਿਚ ਆ ਕੇ) ਸ੍ਰਦਾਰ ਜੀ ! ਤੁਸੀਂ ਕੀ ਕਹਿ ਰਹੇ ਹੋ ? ਮੈਂ ਆਪਣੇ ਜਿਊਂਦਿਆਂ ਲੜਾਈ ਦਾ ਮੈਦਾਨ ਛੱਡ ਜਾਣ ਦੀ ਸਲਾਹ ਸੁਣ ਰਹੀ ਹਾਂ, ਜਾਂ ਸੁਫਨਾ ਵੇਖ ਰਹੀ ਹਾਂ। ਤੁਸੀਂ ਮੇਰੇ ਵਿਚ ਕੀ ਊਣਤਾ ਡਿੱਠੀ ਕਿ ਚਲੇ ਜਾਣ ਦੀ ਸਲਾਹ ਦਿਤੀ ਹੈ ?

ਸ੍ਰਦਾਰਾਂ ਨੇ ਇੱਕਠੇ ਹੋ ਕੇ ਆਖਿਆ, "ਨਹੀਂ ਨਹੀਂ, ਬੀਬੀ ਜੀ ! ਏਹ ਸਲਾਹ ਤੁਹਾਨੂੰ ਤੁਹਾਡੀ ਕਿਸੇ ਕਮਜ਼ੋਰੀ ਲਈ ਨਹੀਂ ਦਿਤੀ ਗਈ, ਸਗੋਂ ਬਹਾਦਰੀ, ਦਲੇਰੀ ਤੇ ਦਾਨਾਈ ਨੂੰ ਵੇਖ ਕੇ ਇਹ ਜ਼ਰੂਰੀ ਸਮਝਿਆ ਗਿਆ ਹੈ, ਕਿ ਇਸ

ਸਮੇਂ ਤੁਹਾਡਾ ਪਟਿਆਲੇ ਪਹੁੰਚਣਾ ਬਹੁਤ ਜ਼ਰੂਰੀ ਹੈ, ਤਾਂ ਕਿ ਉਥੇ ਕਿਸੇ ਤਰ੍ਹਾਂ ਦੀ ਆਪਾ ਧਾਪੀ ਜਾਂ ਬੇਚੈਨੀ ਨਾ ਪਵੇ ।

ਦੂਜੀ ਅਸੀਂ ਨਹੀਂ ਚਾਹੁੰਦੇ ਕਿ ਕੱਲ ਜਿਸ ਸਮੇਂ ਅਸੀਂ ਵੈਰੀ ਨਾਲ ਖ਼ੂਨੀ ਹੋਲੀ ਖੇਡ ਕੇ ਸ਼ਹੀਦੀ ਪਾਉਂਦੇ ਹੋਈਏ ਓਸ ਵੇਲੇ ਸਾਨੂੰ ਇਹ ਖਿਆਲ ਬੇਚੈਨ ਕਰੇ ਕਿ ਕਿਧਰੇ ਸਾਡੀ ਧਰਮ ਭੈਣ ਨੂੰ ਵੈਰੀ ਦੇ ਲਸ਼ਕਰ ਨੇ ਨਾ ਘੇਰ ਲਿਆ ਹੋਵੇ, ਇਸ ਲਈ ਸਾਡੀ ਬੇਨਤੀ ਮੰਨ ਕੇ ਪਟਿਆਲੇ ਜਾਣ ਦੀ ਸਲਾਹ ਪ੍ਰਵਾਨ ਕਰੋ । ਤੁਸੀਂ ਭਰੋਸਾ ਰੱਖੋ ਕਿ ਤੁਹਾਡੇ ਪਿੱਛੋਂ ਭੀ ਖਾਲਸਾ ਜਾਨ ਤੋੜ ਕੇ ਲੜੇਗਾ ਤੇ ਕੋਈ ਅਜਿਹਾ ਕੰਮ ਨਹੀਂ ਕਰੇਗਾ, ਜਿਸ ਕਰਕੇ ਕੌਮ ਦੀ ਹਾਨੀ ਹੋਵੇ ।

ਤਸੱਲੀ ਰੱਖੋ ਕਿ ਕੱਲ੍ਹ ਸਵੇਰੇ ਜਦ ਜੰਗ ਦਾ ਧੌਂਸਾ ਵੱਜਿਆ ਤੇ ਲੜਾਈ ਚਮਕੀ, ਪੰਜ ਹਜ਼ਾਰ ਖਾਲਸਾ ਕੌਮੀ ਅਣਖ ਦੇ ਬਦਲੇ ਟੋਟੇ ਹੋ ਜਾਏਗਾ, ਪਰ ਇਨ੍ਹਾਂ ਵਿਚੋਂ ਇਕ ਭੀ ਜਿਉਂਦੇ ਰਹਿਣ ਲਈ ਪਿੱਛੇ ਮੂੰਹ ਨਹੀਂ ਮੋੜੇਗਾ, ਤੁਹਾਨੂੰ ਪਟਿਆਲੇ ਵਿਚ ਇਹ ਖਬਰ ਪਹੁੰਚ ਜਾਵੇਗੀ ਕਿ ਤੁਹਾਡਾ ਇਕ ਇਕ ਸਿਪਾਹੀ ਦੇਸ਼ ਦੇ ਪਿਆਰ ਦੇ ਨਸ਼ੇ ਵਿਚ ਮਸਤ ਹੋ ਕੇ ਸ਼ਹੀਦ ਹੋ ਗਿਆ ਹੈ ।

ਤੁਸੀਂ ਸੁਣੋਗੇ ਕਿ ਤੁਹਾਡੇ ਸ੍ਰਦਾਰ ਕੌਮੀ ਸ਼ਾਨ ਦੇ ਬਦਲੇ ਪ੍ਰਵਾਨੇ ਵਾਂਗ ਸਦਕੇ ਹੋ ਗਏ। ਤੁਹਾਨੂੰ ਮਲੂਮ ਹੋ ਜਾਏਗਾ ਕਿ ਖਾਲਸੇ ਨੇ ਇਸ ਧਰਮ ਯੁਧ ਵਿਚ, ਇਸ ਕੌਮੀ ਸੁਤੰਤ੍ਰਤਾ ਦੀ ਲੜਾਈ ਵਿਚ ਤੇ ਇਸ ਹੱਕ ਅਤੇ ਸਚਾਈ ਦੇ ਜੰਗ ਵਿਚ ਕੌਮੀ ਸ਼ਾਨ ਨੂੰ ਆਪਣੀ ਜਾਨ ਨਾਲੋਂ ਵਧੀਕ ਪਿਆਰਾ ਸਮਝਿਆ, ਬੜੀ ਦ੍ਰਿੜ੍ਹਤਾ ਨਾਲ ਅੱਗੇ ਵਧ ਕੇ ਗਰਦਨਾਂ ਕਟਵਾਈਆ, ਪਰ ਅਜਿਹਾ ਕੋਈ ਕੰਮ ਉਹਨਾਂ ਨਾਂ ਕੀਤਾ, ਜੋ ਖਾਲਸੇ ਦੀ ਸ਼ਾਨ ਨੂੰ ਨੀਵਾਂ ਕਰਨ ਵਾਲਾ ਹੋਵੇ ।

ਬੀਬੀ ਜੀ! ਜੇ ਕੱਲ੍ਹ ਸਾਡੇ ਸਾਰਿਆਂ ਦੇ ਸ਼ਹੀਦ ਹੋ ਜਾਣ ਦੇ ਮਗਰੋਂ ਸਾਡੀਆਂ ਲੋਥਾਂ ਦੇ ਕੋਲੋਂ ਲੰਘਣ ਵਾਲੇ ਕਿਸੇ ਰਾਹੀ ਦੀ ਜ਼ਬਾਨੀ ਆਪ ਨੂੰ ਸਾਡਾ ਹਾਲ ਸੁਣਨ ਦਾ ਸਮਾਂ ਮਿਲਿਆ, ਤਾਂ ਤੁਹਾਨੂੰ ਦੱਸਿਆ ਜਾਵੇਗਾ ਕਿ ਤੁਹਾਡੇ ਤਿੰਨ ਹਜ਼ਾਰ ਦੇ ਤਿੰਨ ਹਜ਼ਾਰ ਭਰਾਵਾਂ ਵਿਚੋਂ ਜਿਥੇ ਹਰ ਇਕ ਦੀ ਛਾਤੀ ਗੋਲੀਆਂ ਨਾਲ ਛਾਨਣੀ ਹੋ ਗਈ ਹੈ, ਚੇਹਰ੍ਹੇ ਤੇ ਸਰੀਰ ਦੇ ਹੋਰ ਅੰਗਾਂ ਵਿਚ ਤਲਵਾਰਾਂ, ਭਾਲਿਆਂ ਅਤੇ ਤੀਰਾਂ ਦੇ ਟੋਟੇ ਟੁੱਟ ਕੇ ਰਹਿ ਗਏ ਸਨ, ਉਥੇ ਇਕ ਦੀ ਪਿੱਠ ਤੇ ਵੀ ਫੱਟ ਨਹੀਂ ਸੀ । ਜਿਸ ਦਾ ਭਾਵ ਇਹ ਹੋਵੇਗਾ, ਕਿ ਖਾਲਸੇ ਵਿਚ ਕਮਜ਼ੋਰੀ ਨਹੀਂ ਆਈ । ਕੋਈ ਭੀ ਡਰ ਦਾ ਸ਼ਿਕਾਰ ਨਹੀਂ ਹੋਇਆ । ਹਰ ਇਕ ਸਿਪਾਹੀ ਨੇ ਬੜੀ ਖੁਸ਼ੀ ਨਾਲ ਸ਼ਹੀਦੀ ਪ੍ਰਾਪਤ ਕੀਤੀ ਤੇ ਹਰ ਇੱਕ ਬਹਾਦਰਾਂ ਵਾਂਗ ਮੌਤ ਤੇ ਫ਼ਤਹ ਪਾ ਗੁਰਪੁਰੀ ਵਿਚ ਪਹੁੰਚਾ ।"

ਬੀਬੀ ਸਾਹਿਬ ਕੌਰ–ਸ੍ਰਦਾਰ ਸਾਹਿਬ ! ਖਾਲਸਾ ਪੰਥ ਜਹਾਨ ਵਿਚ ਧਰਮ

ਦਾ ਰਾਖਾ, ਸੁਤੰਤ੍ਰਤਾ ਦਾ ਰਾਖਾ ਤੇ ਅਮਨ ਦਾ ਰਾਖਾ ਹੈ , ਇਸ ਪੰਥ ਨੇ ਪਿੱਛਲੇ ਸਮੇਂ ਵਿਚ ਜੋ ਜੋ ਅਚੰਭਤ ਕੰਮ ਕਰ ਵਿਖਾਏ, ਉਨ੍ਹਾਂ ਦਾ ਉਦਾਹਰਨ ਧਰਤੀ ਤੇ ਨਹੀਂ ਮਿਲਦਾ, ਇਸ ਲਈ ਮੈਂ ਜਾਣਦੀ ਹਾਂ ਕਿ ਤੁਸੀਂ ਉਨ੍ਹਾਂ ਸੂਰਮਿਆਂ ਦੀ ਸੰਤਾਨ ਹੋਣ ਦੇ ਕਾਰਨ ਕੋਈ ਅਜਿਹਾ ਕੰਮ ਨਹੀਂ ਕਰ ਸਕਦੇ, ਜੋ ਪੰਥ ਦੀ ਸ਼ਾਨ ਦੇ ਵਿਰੁਧ ਹੋਵੇ । ਜੇ ਤੁਸੀਂ ਸਾਰੇ ਅੱਜ ਪੰਥ ਦੀ ਸ਼ਾਨ ਤੇ ਸੁਤੰਤ੍ਰਤਾ ਲਈ ਸ਼ਹੀਦ ਹੋਣ ਦਾ ਪ੍ਰਣ ਲਿਆ ਹੈ, ਤੇ ਧੀਰਜ ਨਾਲ ਇਸ ਗੱਲ ਦਾ ਨਿਰਨਾ ਕਰ ਲਿਆ ਹੈ, ਕਿ ਸਾਡੀਆਂ ਇਹ ਅੱਖਾਂ ਗੁਰੂ ਸਾਹਿਬ ਦੀ ਬਖਸ਼ੀ ਪਟਿਆਲਾ ਰਿਆਸਤ ਨੂੰ ਦੂਸਰਿਆਂ ਦੇ ਹੱਥਾਂ ਵਿਚ ਜਾਂਦੀ ਨਾ ਵੇਖ ਸਕਣਗੀਆਂ ਤਾਂ ਤੁਹਾਡਾ ਇਹ ਪ੍ਰਣ ਮੁਬਾਰਕ ਹੈ । ਤੁਹਾਡੇ ਕੋਲੋਂ ਮੁਲਕ ਅਤੇ ਪੰਥ ਏਸੇ ਗੱਲ ਦੀ ਆਸ ਕਰਦਾ ਹੈ :

**ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟ ਮਰੈ ਕਬਹੂੰ ਨਾ ਛਾਡੇ ਖੇਤ ॥**

ਸ੍ਰਦਾਰ ਜੀ !ਮੈਂ ਇਹ ਮੰਨ ਲੈਂਦੀ ਹਾਂ ਕਿ ਆਪ ਜਿੱਡੇ ਹੌਂਸਲੇ ਨਾਲ ਮੈਂ ਨਹੀਂ ਲੜ ਸਕਦੀ । ਇਹ ਹੋ ਸਕਦਾ ਹੈ ਕਿ ਮੇਰੀ ਤਲਵਾਰ ਐਨੇ ਵੈਰੀਆਂ ਦੇ ਭਾਰ ਤੋਂ ਧਰਤੀ ਨੂੰ ਹੌਲਾ ਨਾ ਕਰ ਸਕੇ, ਜਿੰਨੀ ਤੁਹਾਡੇ ਵਿਚੋਂ ਕਿਸੇ ਦੀ ਤਲਵਾਰ ਕਰ ਸਕਦੀ ਹੈ, ਪਰ ਆਪ ਜਾਣਦੇ ਹੋ ਕਿ ਮੈਨੂੰ ਇਕ ਸਿੰਘਣੀ ਦੀ ਕੁਖੋਂ ਜੰਮਣ ਦਾ ਮਾਣ ਹੈ । ਮੈਂ ਵੀ ਇਕ ਅੰਮ੍ਰਿਤਧਾਰੀ ਮਾਤਾ ਦਾ ਦੁਧ ਪੀਤਾ ਹੈ, ਤੇ ਮੈਨੂੰ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਲੈਣ ਦਾ ਮਾਣ ਪ੍ਰਾਪਤ ਹੈ । ਮੈਂ ਭੀ ਖੰਡੇ ਦਾ ਅੰਮ੍ਰਿਤ ਛੱਕਿਆ ਹੋਇਆ ਹੈ । ਮੇਰੇ ਸੀਨੇ ਵਿਚ ਭੀ ਦਿਲ ਹੈ, ਜਿਸ ਵਿਚ ਕੌਮੀ ਦਰਦ ਹੈ; ਮੇਰੇ ਸਿਰ ਵਿਚ ਭੀ ਦਿਮਾਗ ਹੈ ਜੋ ਹਾਣ ਲਾਭ ਨੂੰ ਸੋਚ ਸਕਦਾ ਹੈ ।

ਇਹ ਕਦੀ ਨਹੀਂ ਹੋ ਸਕਦਾ ਕਿ ਭਰਾ ਤਾਂ ਮੁਲਕ ਅਤੇ ਕੌਮ ਦੀ ਸੁਤੰਤ੍ਰਤਾ ਲਈ ਪ੍ਰਵਾਨੇ ਵਾਂਗ ਸਦਕੇ ਹੋਣ ਲਈ ਸ਼ਹੀਦੀ ਗਾਨੇ ਹੱਥੀਂ ਬੰਨ੍ਹ ਕੇ ਲੜਾਈ ਦੇ ਮੈਦਾਨ ਵਿਚ ਖੜੋਤੇ ਹੋਣ ਤੇ ਉਹਨਾਂ ਦੀ ਭੈਣ ਸ਼ਾਹੀ ਮਹੱਲਾਂ ਵਿਚ ਜਾ ਬੈਠੇ ।

ਕੀ ਇਹ ਯੋਗ ਹੈ ਕਿ ਪੰਜ ਹਜ਼ਾਰ ਦਾ ਪੰਜ ਹਜ਼ਾਰ ਵੀਰ ਤਾਂ ਧਰਮ, ਪੰਥ, ਮੁਲਕ ਅਤੇ ਸੁਤੰਤ੍ਰਤਾ ਲਈ ਟੋਟੇ ਟੋਟੇ ਹੋ ਕੇ ਮੈਦਾਨ ਵਿਚ ਆਪਣੇ ਲਈ ਘਰ ਬਣਾ ਲਵੇ ਤੇ ਭੈਣ ਕੌਮ ਅਤੇ ਮੁਲਕ ਦੇ ਜੀਵਨ ਅਤੇ ਮੌਤ ਦਾ ਨਿਰਣਾ ਕਰਨ ਵਾਲੇ ਜੰਗ ਤੋਂ ਜਾਨ ਬਚਾਉਣ ਲਈ ਘਰ ਚਲੀ ਜਾਵੇ ? ਇਹ ਅਯੋਗ ਹੈ ! ਅਨਹੋਣੀ ਹੈ ਤੇ ਘੱਟ ਤੋਂ ਘੱਟ ਸਾਹਿਬ ਕੌਰ ਲਈ ਅਸੰਭਵ ਹੈ ।

ਤੁਸੀਂ ਸਿੱਖ ਤਾਰੀਖ਼ ਨੂੰ ਦੇਖੋ ਜਦ ਭੀ ਪੰਥ ਤੇ ਬਿਪਤਾ ਪਈ, ਓਸੇ ਸਮੇਂ ਸਿੱਖ ਦੇਵੀਆਂ ਨੇ ਘਰਾਂ ਤੇ ਰਣਾ ਵਿਚ ਹਰ ਸਮੇਂ ਆਪ ਨੇ ਮਰਦਾਂ ਦੀ ਮਦਦ ਕੀਤੀ ਤੇ ਧਰਮ, ਕੌਮ ਅਤੇ ਮੁਲਕ ਦੀ ਖਾਤਰ ਕਿਸੇ ਤਰ੍ਹਾ ਦੀ ਕੁਰਬਾਨੀ ਕਰਨ ਤੋਂ ਪਿੱਛੇ

ਨਹੀਂ ਰਹੀਆਂ । ਇਸ ਲਈ ਸਾਹਿਬ ਕੌਰ ਇਹ ਨਹੀਂ ਸਹਾਰ ਸਕਦੀ, ਕਿ ਉਸ ਦੇ ਭਰਾ ਤ੍ਹਾਂ ਸ਼ਹੀਦੀ ਬਾਟੇ ਛੱਕਣ ਤੇ ਉਹ ਪਿੱਛੇ ਬੈਠੀ ਦੇਖਦੀ ਰਹੇ ।

ਜਿਸ ਦਲੇਰੀ ਅਤੇ ਉੱਚ ਭਾਵ ਨਾਲ ਆਪ ਨੇ ਆਪਣੇ ਲਈ ਸ਼ਹੀਦੀ ਦਾ ਰਾਹ ਸੋਚਿਆ ਹੈ ਤੇ ਉਸੇ ਵੱਡੇ ਹੌਂਸਲੇ, ਉੱਚ ਖਿਆਲ ਅਤੇ ਵੱਡੇ ਦਿਲ ਨਾਲ ਆਗਿਆ ਦਿਓ ਕਿ ਜਿਸ ਤਰ੍ਹਾਂ ਮੈਂ ਅੱਜ ਤੁਹਾਡੇ ਨਾਲ ਰਹੀ ਹਾਂ, ਕੱਲ ਦੇ ਜੰਗ ਵਿਚ ਭੀ ਤੁਹਾਡਾ ਸਾਥ ਦੇ ਸਕਾਂ ਤੇ ਜੇ ਸਮਾਂ ਆ ਜਾਏ ਤਾਂ ਤੁਹਾਡੇ ਨਾਲ ਨਾਲ ਜੰਗ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੋਦੀ ਵਿਚ ਚਲੀ ਜਾਵਾਂ ।

ਪਟਿਆਲੇ ਵਿਚ ਰਾਜਾ ਸਾਹਿਬ ਸਿੰਘ ਜੀ ਬੈਠੇ ਹਨ, ਉਹ ਉਥੋਂ ਦਾ ਪ੍ਰਬੰਧ ਕਰ ਲੈਣਗੇ । ਮੈਂ ਤੁਹਾਨੂੰ ਲੜਾਈ ਦੇ ਮੈਦਾਨ ਵਿਚ ਛੱਡ ਕੇ ਪਟਿਆਲੇ ਕਿਸੇ ਤਰ੍ਹਾਂ ਨਹੀਂ ਜਾ ਸਕਦੀ ।

ਸਰਦਾਰ ਜੋਧ ਸਿੰਘ ਜੀ–ਸ਼ਾਬਾਸ਼ ! ਸ਼ਾਬਾਸ਼ !! ਬੀਬੀ ਸਾਹਿਬ ਸ਼ਾਬਾਸ਼ !!! ਤੁਹਾਡੀ ਦੇਸ਼ ਭਗਤੀ ਤੇ ਕੌਮੀ ਪਿਆਰ ਮੰਨੀ ਹੋਈ ਗੱਲ ਹੈ । ਵਾਹਿਗੁਰੂ ਨੇ ਜੋ ਮਹਿਸੂਸ ਕਰਨ ਵਾਲਾ ਦਿਲ ਤੁਹਾਨੂੰ ਬਖਸ਼ਿਆ ਹੈ, ਉਹ ਬਹੁਤ ਥੋੜ੍ਹੇ ਆਦਮੀਆਂ ਨੂੰ ਮਿਲਿਆ ਹੈ । ਆਪ ਨੇ ਜਿਸ ਤਰ੍ਹਾਂ ਅੱਜ ਤਲਵਾਰ ਚਲਾਈ ਤੇ ਨਿਰਾਸ ਫੌਜ ਦਾ ਹੌਂਸਲਾ ਬਨਵਾਇਆ, ਉਸ ਤੋਂ ਸਾਰੇ ਦੰਦਾਂ ਵਿਚ ਉਂਗਲਾਂ ਟੁੱਕਦੇ ਹਨ, ਪਰ ਇਸ ਗੱਲ ਦਾ ਇਲਾਜ ਕੀ ਹੈ, ਕਿ ਵੈਰੀ ਦੇ ਕੋਲ ਫੌਜ਼ ਬਹੁਤ ਵਧੀਕ ਹੈ, ਅਜੇਹੀ ਹਾਲਤ ਵਿਚ ਤੁਸੀਂ ਇਥੇ ਕੀ ਕਰੋਗੇ ?

ਸਾਹਿਬ ਕੌਰ–(ਇਕ ਮਿੰਟ ਸੋਚ ਕੇ) ਇਹ ਠੀਕ ਹੈ ਕਿ ਸਾਡੇ ਕੋਲ ਨਾ ਵੈਰੀ ਜਿੰਨੀ ਟਿੱਡੀ ਦਲ ਫੌਜ਼ ਹੈ ਤੇ ਨਾ ਹੀ ਜੰਗ ਦਾ ਸਾਮਾਨ, ਅਜੇਹੀ ਹਾਲਤ ਵਿਚ ਵੈਰੀ ਨਾਲ ਲੜਾਈ ਕਰਕੇ ਜਿੱਤਣਾ ਕਠਨ ਜਾਪਦਾ ਹੈ, ਪਰ ਇਕ ਗੱਲ ਹੈ ਜਿਸ ਦੇ ਨਾਲ ਅਸੀਂ ਹੁਣ ਭੀ ਕਾਮਯਾਬ ਹੋ ਸਕਦੇ ਹਾਂ ।

ਸਰਦਾਰ ਦੀਪ ਸਿੰਘ–ਉਹ ਕਿਸ ਤਰ੍ਹਾਂ ?

ਸਾਹਿਬ ਕੌਰ–"ਜੋਰ ਨਾ ਜੁਗਤੀ ਛੁਟੈ ਸੰਸਾਰ ।"

ਸਰਦਾਰ ਬੀਰ ਸਿੰਘ–ਤੁਸੀਂ ਆਪਣਾ ਖਿਆਲ ਸਾਫ ਸਾਫ ਦਸੋ ।

ਸਾਹਿਬ ਕੌਰ–ਮੇਰਾ ਮਤਲਬ ਹੈ ਇਹ ਹੈ ਕਿ ਜੋ ਗੱਲ ਜ਼ੋਰ ਨਾਲ ਨਹੀਂ ਹੋ ਸਕਦੀ, ਉਹ ਅਕਲ ਅਤੇ ਤਦਬੀਰ ਨਾਲ ਹੋ ਸਕਦੀ ਹੈ; ਗੁਰੂ ਸਾਹਿਬ ਨੇ ਠੀਕ ਫਰਮਾਇਆ ਹੈ ਯ

**ਜੋਰ ਨਾ ਜੁਗਤੀ ਛੁਟੈ ਸੰਸਾਰ ॥**

ਕਿਉਂਕਿ ਕਮਾਨ ਦਾ ਛੱਡਿਆ ਹੋਇਆ ਤੀਰ ਕਿਸੇ ਨੂੰ ਮਾਰੇ, ਨਾ ਮਾਰੇ, ਪਰ ਸਿਆਣੇ ਦੀ ਚਲੀ ਹੋਈ ਚਾਲ ਰਾਜੇ ਸਣੇ ਮੁਲਕ ਦਾ ਤਖ਼ਤਾ ਉਲਟਾ ਕੇ ਰੱਖ

ਦੇਂਦੀ ਹੈ ।

ਸਰਦਾਰ ਬੀਰ ਸਿੰਘ–ਜੇ ਕੋਈ ਅਜਿਹਾ ਰਸਤਾ ਤੁਸੀਂ ਦੱਸ ਸਕੋ ਤਾਂ ਸਾਡੇ ਧੰਨ ਭਾਗ !

ਸਾਹਿਬ ਕੌਰ–(ਮੱਥੇ ਤੇ ਚਾਰ ਉਂਗਲੀਆਂ ਰੱਖ ਕੇ ਤੇ ਸੋਚ ਕੇ) ਅੱਜ ਦੇ ਜੰਗ ਦੀ ਆਸ ਵਿਰੁੱਧ ਸਖਤੀ ਤੇ ਵੈਰੀ ਦੇ ਛਕੇ ਛੁਡਾ ਦਿੱਤੇ ਹਨ। ਉਹ ਬੜੇ ਥੱਕ ਟੁੱਟ ਕੇ ਆਪਣੇ ਡੇਰਿਆਂ ਵਿਚ ਬੇਸੁਰਤ ਪਏ ਹਨ । ਜੇ ਰਾਤ ਨੂੰ ਛਾਪਾ ਮਾਰਿਆ ਜਾਵੇ ਤਾ ਦੁਸ਼ਮਣ ਲਈ "ਨਾ ਨੱਸਣ ਤੇ ਨਾ ਰਹਿਣ ਨੂੰ ਥਾਂ ਵਾਲੀ ਗੱਲ ਹੋ ਜਾਏਗੀ।"

ਸਾਰੇ ਸਰਦਾਰਾਂ ਨੇ ਸਿਰ ਝੁਕਾ ਕੇ ਬੀਬੀ ਸਾਹਿਬ ਕੌਰ ਵੱਲ ਵੇਖਿਆ ਤੇ ਇਸ ਸਲਾਹ ਨੂੰ ਗੁਣਕਾਰੀ ਜਾਣ ਕੇ ਹਰ ਇਕ ਨੇ ਪਸੰਦ ਕੀਤਾ ਤੇ ਪ੍ਰੋੜਤਾ ਕੀਤੀ ।

### ਅੰਤਮ ਜੰਗ :

**ਬਾਕੀ ਨ ਮੈਂ ਰਹੂੰ ਨ ਮੇਰੀ ਆਰਜ਼ੂ ਰਹੇ ।**
**ਉਸ ਹਸ਼ਰ ਕੇ ਮੈਦਾਂ ਮੇਂ ਮੇਰੀ ਆਬਰੂ ਰਹੇ ।**

ਅੱਧੀ ਰਾਤ ਦਾ ਸਮਾਂ ਸੀ, ਅਚਣਚੇਤ ਨਗਾਰੇ ਦੀ ਚੋਟ ਨਾਲ ਲੜਾਈ ਦਾ ਮੈਦਾਨ ਗੂੰਜ ਉੱਠਿਆ। ਜੈਕਾਰੇ ਬੱਦਲ ਵਾਂਗ ਗੱਜੇ। ਤਲਵਾਰਾਂ ਬਿਜਲੀ ਵਾਂਗ ਚਮਕੀਆਂ ਤੇ ਸਾਹਿਬ ਕੌਰ ਦੀ ਫੌਜ ਦਰਿਆ ਦੀਆਂ ਛੱਲਾਂ ਵਾਂਗ ਅੱਗੇ ਵਧੀ । ਵੈਰੀ ਦੇ ਦਿਲ ਕੰਬੇ ਅਤੇ ਸਹਿਮ ਗਏ । ਉਹਨਾਂ ਤੇ ਨਿਰਾਸਤਾ ਕਾਲੀ ਘਟਾ ਵਾਂਗ ਛਾਂ ਗਈ । ਹਿੰਮਤ ਨੇ ਜਵਾਬ ਦੇ ਦਿੱਤਾ । ਅੱਗੇ ਵਧੇ ਤਾਂ ਖਾਲਸੇ ਦੀ ਚਮਕਦੀ ਤਲਵਾਰ ਨੇ ਵੱਢ ਕੇ ਰੱਖ ਦਿੱਤਾ । ਪਿੱਛੇ ਮੁੜੇ ਤਾਂ ਖਾਲਸੇ ਨੂੰ ਸਿਰ ਤੇ ਡਿੱਠਾ । ਡਿੱਗੇ ਤਾਂ ਨੇਜਿਆਂ ਦਾ ਨਿਸ਼ਾਨਾ ਬਣੇ । ਸੂਰਜ ਚੜ੍ਹਨ ਤਕ ਲੜਾਈ ਦਾ ਜ਼ੋਰ ਰਿਹਾ । ਮਰਹੱਟੇ ਖੂਬ ਦਿਲ ਖੋਹਲ ਕੇ ਲੜੇ । ਉੱਠੇ, ਡਿੱਗੇ ਤੇ ਫੇਰ ਉੱਠਨ ਦਾ ਉਪਰਾਲਾ ਕਰਨ ਲੱਗੇ । ਅੰਟਾ ਰਾਓ ਇਕ ਪਾਸੇ ਨੱਸਾ ਨੱਸਾ ਲਸ਼ਕਰ ਨੂੰ ਧੀਰਜ ਦੇ ਰਿਹਾ ਸੀ ਤੇ ਲਛਮਨ ਰਾਓ ਦੂਜੇ ਪਾਸੇ ਲੜਨ ਲਈ ਜੋਸ਼ ਦਿਵਾ ਰਿਹਾ ਸੀ, ਪਰ ਖਾਲਸੇ ਦੇ ਵੈਰੀ ਨੂੰ ਕਿਧਰੇ ਭੀ ਹਿੰਮਤ ਨਾਲ ਖੜੋਣ ਦੀ ਵੇਹਲ ਨਾ ਦਿੱਤੀ ।

ਲਛਮਨ ਰਾਓ ਨੇ ਮੈਦਾਨ ਹੱਥੋਂ ਜਾਂਦਾ ਡਿੱਠਾ ਤੇ ਹੋਣ ਵਾਲੀ ਹਾਰ ਅਤੇ ਸ਼ਰਮਿੰਦਗੀ ਤੋਂ ਡਰਦੇ ਮਰਹੱਟਿਆਂ ਨੂੰ ਵੰਗਾਰ ਕੇ ਕਿਹਾ :

"ਬਹਾਦਰੋ ! ਤੁਸੀਂ ਉਨ੍ਹਾਂ ਸੂਰਬੀਰਾਂ ਦੀ ਸੰਤਾਨ ਹੋ ਜਿਨ੍ਹਾਂ ਨੇ 'ਹਾਰ' ਦਾ ਸ਼ਬਦ ਕਦੀ ਕੰਨੀ ਵੀ ਨਹੀਂ ਸੁਣਿਆ ਸੀ। ਤੁਸੀਂ ਵੱਡੇ ਬਹਾਦਰਾਂ ਨੂੰ ਚਣੇ ਚਬਵਾਏ। ਸਾਰਾ ਜਹਾਨ ਤੁਹਾਡੀ ਬਹਾਦਰੀ ਮੰਨਦਾ ਹੈ। ਅੱਜ ਤੁਸਾਂ ਆਪਣੇ

ਮਰਹੱਟਾ ਨਾਮ ਦੀ ਲਾਜ ਰੱਖਣੀ ਹੋਵੇਗੀ। ਤੁਸੀਂ ਮਰਹੱਟਾ (ਮਰ + ਹਟਾ = ਮਰ ਕੇ ਪਿੱਛੇ ਹਟਨ ਵਾਲੇ) ਹੋ। ਜੀਊਂਦੇ ਜੀ ਮੈਦਾਨੋਂ ਹਟਣਾ ਤੁਹਾਡੇ ਲਈ ਸੌਂਹ ਹੈ। ਚੇਤੇ ਰੱਖੋ! ਤੁਸੀਂ ਆਪਣੇ ਵਤਨੋਂ ਐਨੀ ਦੂਰ ਆ ਗਏ ਹੋ ਕਿ ਏਥੋਂ ਨੱਸ ਕੇ ਜੀਊਂਦੇ ਘਰ ਪਹੁੰਚਣਾ ਕਠਨ ਹੈ । ਇਸ ਲਈ ਸਾਡੀ ਕਿਸਮਤ ਵਿਚ ਮਰਨਾ ਹੀ ਲਿਖਿਆ ਹੈ ਤਾਂ ਆਓ ਮਰਦਾਂ ਵਾਂਗ ਮਰੀਏ ।"

ਇਹ ਕਹਿ ਕੇ ਲਛਮਨ ਰਾਓ ਨੇ ਮੁਰਦਾ-ਦਿਲ ਮਰਹੱਟਿਆਂ ਨੂੰ ਹੌਸਲਾ ਦਿੱਤਾ। ਆਪ ਨੇ ਪਿਓ ਦਾਦੇ ਦੇ ਨਾਂ ਤੇ, ਆਪਣੀ ਕੌਮ ਦੇ ਨਾ ਤੇ, ਮਹਾਰਾਜਾ ਸ਼ਿਵਾ ਜੀ ਦੇ ਨਾਂ ਤੇ ਇਕ ਵਾਰੀ ਫਿਰ ਇਕੱਠੇ ਹੋ ਕੇ ਅੰਤਲੀ ਵਾਰ ਕਿਸਮਤ ਪਰਖਣੀ ਚਾਹੀ। ਖਿਝ ਕੇ ਇਸ ਤਰ੍ਹਾਂ ਖਾਲਸੇ ਤੇ ਹੱਲਾ ਕੀਤਾ; ਜਿਸ ਤਰ੍ਹਾਂ ਫੱਟੜ ਸ਼ੇਰ ਆਪਣੇ ਸ਼ਿਕਾਰੀ ਤੇ ਪੈਂਦਾ ਹੈ ।

ਸਾਹਿਬ ਕੌਰ ਨੇ ਵੈਰੀ ਨੂੰ ਇਸ ਤਰ੍ਹਾਂ ਭਿਆਨਕ ਗੱਲਾਂ ਕਰਦਿਆਂ ਵੇਖ ਕੇ ਆਖਿਆ ਕਿ ਖਾਲਸਾ ਜੀ! ਤੁਸੀਂ ਇਸ ਤੋਂ ਪਹਿਲਾਂ ਸੈਂਕੜੇ ਮੈਦਾਨ ਮਾਰੇ ਤੇ ਹਜ਼ਾਰਾਂ ਜਿੱਤੇ, ਪਰ ਚੇਤੇ ਰੱਖੋ ਕਿ ਅੱਜ ਦੀ ਲੜਾਈ ਖਾਸ ਢੰਗ ਦੀ ਲੜਾਈ ਹੈ। ਜੇ ਤੁਸੀਂ ਸਿਪਾਹੀ-ਪੁਣੇ ਵਿਚ ਅਦੁੱਤੀ ਹੋ ਤਾਂ ਮਰਹੱਟੇ ਭੀ ਲੜਾਈ ਵਿਚ ਬੇਮਿਸਾਲ ਮੰਨੇ ਜਾ ਚੁੱਕੇ ਹਨ।

ਅੱਜ ਦੇ ਬਹਾਦਰ ਕੌਮਾਂ ਦੀ ਜੰਗ ਹੈ, ਅੱਜ ਦੋ ਲੜਾਕੀਆਂ ਜਾਤਾਂ ਦੀ ਲੜਾਈ ਹੈ ਤੇ ਅੱਜ ਹਿੰਦੁਸਤਾਨ ਦੀਆਂ ਦੋ ਸਿਪਾਹੀ ਗੁਣਾਂ ਨਾਲ ਭਰਪੂਰ ਕੌਮਾਂ ਦੀ ਆਪਸ ਵਿਚ ਲੱਗ ਗਈ ਹੈ। ਇਸ ਲਈ ਸੱਚੀ ਬਹਾਦਰੀ ਦਾ ਨਿਰਨਾ ਕਰਨ ਵਾਲੀ ਅੱਜ ਦੀ ਲੜਾਈ ਹੈ । ਜੋ ਹੁਣ ਜਿੱਤਿਆ ਉਹ ਬਹਾਦਰ ਅਖਵਾਣ ਦਾ ਅਧਿਕਾਰੀ ਹੋਵੇਗਾ ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਪੁੱਤਰੋ! ਤੁਸੀਂ ਤੋਪਾਂ ਦੇ ਗੋਲਿਆਂ ਦੀ ਆਵਾਜ਼ ਵਿਚ ਉਤਪੰਨ ਹੋਏ, ਤੁਸੀਂ ਖੰਡੇ ਦੀ ਗੁੜਤੀ ਲਈ, ਨੇਜ਼ਿਆਂ ਦੀ ਛਾਂ ਵਿਚ ਪਲੇ, ਤਲਵਾਰਾਂ ਦੀਆਂ ਤੇਜ਼ ਧਾਰਾਂ ਹੇਠ ਵਧੇ ਫੁਲੇ ਤੇ ਢਾਲਾਂ ਦੇ ਝੂਲੇ ਝੂਲੇ, ਫਿਰ ਤੁਹਾਨੂੰ ਕੇਹੜੀ ਗੱਲ ਦਾ ਡਰ ਹੋ ਸਕਦਾ ਹੈ ?

ਉਹ ਵੇਖੋ ਤੁਹਾਡੇ ਸਾਹਮਣੇ ਵੈਰੀ ਸਮੁੰਦਰ ਵਾਂਗ ਵਧਦਾ ਚਲਿਆ ਆ ਰਿਹਾ ਹੈ। ਉਠੋ, ਉਸ ਦੇ ਰਾਹ ਵਿਚ ਖੜੋ ਜਾਓ, ਤੇ ਵੈਰੀ ਲਈ ਇਕ ਪੈਰ ਵਧਾਣਾ ਭੀ ਕਠਨ ਕਰ ਦਿਓ, ਤੇ ਉਸ ਦੀ ਫੌਜੀ ਤਾਕਤ ਦੇ ਹੰਕਾਰ ਨੂੰ ਇਸ ਤਰ੍ਹਾਂ ਚਿਕਨਾਚੂਰ ਕਰੋ ਕਿ ਅਗੋਂ ਫੇਰ ਕਦੀ ਪੰਜਾਬ ਵੱਲ ਆਉਣ ਦਾ ਹੰਕਾਰ ਨਾ ਕਰ ਸਕਣ ।

ਸਾਹਿਬ ਕੌਰ ਦੇ ਇਸ ਕਥਨ ਤੋਂ ਖਾਲਸਾ ਬਹਾਦਰ ਭੁਖੇ ਸ਼ੇਰਾਂ ਵਾਂਗ ਗੱਜਦੇ

ਵੈਰੀ ਤੇ ਜਾ ਪਏ, ਇਕ ਘੰਟੇ ਦੀ ਲੜਾਈ ਨੇ ਵੈਰੀ ਦਾ ਦੋ ਤਿਹਾਈ ਹਿੱਸਾ ਮੁਕਾ ਦਿੱਤਾ। ਮਰਹੱਟਾ ਫੌਜ ਦੇ ਪੈਰ ਉੱਖੜ ਗਏ, ਤੇ ਕਰਨਾਲ ਵੱਲ ਮੂੰਹ ਕਰਕੇ ਨੱਸਣ ਲੱਗੀ। ਲਛਮਨ ਰਾਓ ਤੇ ਅੰਟਾ ਰਾਓ ਨੂੰ ਭੀ ਸੁੱਖ ਨੱਸਣ ਵਿਚ ਹੀ ਦਿੱਸੀ।

ਜਿੱਤ ਸਾਹਿਬ ਕੌਰ ਦੀ ਹੋਈ ।

ਸਾਹਿਬ ਕੌਰ ਦਾ ਦਲ ਰਣਜੀਤ ਨਗਾਰਾ ਵਜਾਉਂਦਾ ਪਟਿਆਲੇ ਵਿਚ ਵੜਿਆ ।

ਇਸ ਤਰ੍ਹਾ ਸਾਹਿਬ ਕੌਰ ਦੀ ਸੂਰਮਤਾ, ਦਾਨਾਈ ਅਤੇ ਦਲੇਰੀ ਨਾਲ ਰਿਆਸਤ ਵੈਰੀ ਦੇ ਹੱਥੋਂ ਵਾਲ ਵਾਲ ਬਚ ਗਈ ।

ਮੀਂਹ ਵੱਸਣ ਦੇ ਉਪ੍ਰੰਤ ਜਦ ਨੀਲੇ ਅਕਾਸ਼ ਪੁਰ, ਤਾਰੇ ਚਮਕੀਲੇ ਮੋਤੀਆਂ ਵਾਂਗ ਝਿਲ ਮਿਲ ਕਰ ਰਹੇ ਹੋਣ ਤੋਂ ਪਿਛੋਂ ਜਦ ਸ਼ਫਕ ਦੀ ਲਾਲੀ ਆਪਣੀ ਸੁੰਦਰਤਾ ਨਾਲ ਜਹਾਨ ਦੇ ਲੋਕਾਂ ਨੂੰ ਹੈਰਾਨ ਕਰ ਰਹੀ ਹੋਵੇ, ਅੱਜ ਭੀ ਮਰਦਾਨਪੁਰ ਦੇ ਮੈਦਾਨ ਵਿਚ ਸਾਹਿਬ ਕੌਰ ਦੇ ਪੰਥਕ ਪਿਆਰ, ਦੇਸ਼ ਪਿਆਰ, ਵੱਡੇ ਹੌਸਲੇ, ਅਕਲਮੰਦੀ, ਜਹਾਨ ਰਾਨੀ ਤੇ ਜਹਾਨ ਬਾਨੀ ਦੇ ਜੈਕਾਰੇ ਤੇ ਨਾਹਰੇ ਸੁਣਾਈ ਦੇਂਦੇ ਹਨ ।

# ਦੀਪ ਕੌਰ

## "ਧਰ ਪਈਏ ਧਰਮ ਨਾ ਛੋਡੀਏ"

ਮਾਝੇ ਦੀ ਸੰਗਤ ਅਨੰਦਪੁਰ ਜਾਣ ਲਈ ਤਿਆਰ ਹੋਈ, ਤਾਂ ਜੋ ਗੁਰੂ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਆਤਮਕ ਲਾਭ ਪ੍ਰਾਪਤ ਹੋਵੇ, ਤੇ ਜੇ ਸਮਾਂ ਆ ਜਾਵੇ ਤਾਂ ਗੁਰੂ ਸਾਹਿਬ ਦੇ ਹੁਕਮ ਨਾਲ ਆਪਣਾ ਤਨ, ਮਨ ਤੇ ਧਨ ਰੱਬ ਦੇ ਨਾਮ ਤੇ ਲਾ ਦੇਵੇ।

ਇਹ ਜੱਥਾ ਰਸਤੇ ਵਿਚ ਸ਼ਬਦ ਕੀਰਤਨ, ਕਥਾ ਤੇ ਵਖਿਆਨ ਦੁਆਰਾ ਸਿੱਖ ਧਰਮ ਦਾ ਪ੍ਰਚਾਰ ਕਰਦਾ ਲੋਕਾਂ ਨੂੰ ਸ਼ੁਭ ਸਿੱਖਯਾ ਦੇਂਦਾ ਕੂਚ ਕਰਨ ਲੱਗਾ। ਜਿਥੇ ਜੱਥਾ ਉੱਤਰਦਾ ਉਥੋਂ ਦੇ ਆਲੇ ਦੁਆਲੇ ਦੇ ਵਸਨੀਕ ਪ੍ਰਵਾਨਿਆਂ ਵਾਂਗ ਦਰਸ਼ਨਾਂ ਲਈ ਪੁੱਜਦੇ ਤੇ ਆਤਮਿਕ ਲਾਭ ਉੱਠਾ ਤੇ ਚੜ੍ਹਦੀਆਂ ਕਲਾਂ ਵਿਚ ਹੋ ਇਕ ਨਵਾਂ ਜੀਵਨ ਲੈ ਕੇ ਮੁੜ ਜਾਂਦੇ ਸਨ।

ਇਕ ਦਿਨ, ਏਹ ਜੱਥਾ ਤਲਬਨ ਨਾਮੀ ਇਕ ਛੋਟੇ ਜਿਹੇ ਪਿੰਡ ਦੇ ਕੋਲੋਂ ਲੰਘ ਰਿਹਾ ਸੀ। ਇਥੇ ਸਿੱਖਾਂ ਦੀ ਵਸੋਂ ਨਹੀਂ ਸੀ। ਪਿੰਡ ਵਾਲਿਆਂ ਨੇ ਭੀ ਜਥੇ ਦੀ ਆਉਂਦ ਸੁਣੀ, ਪਰ ਏਥੋਂ ਦੇ ਲੋਕ ਸਮੇਂ ਦੇ ਹਾਕਮ ਦੇ ਰੋਅਬ ਤੇ ਦਬਾਅ ਨੇ ਐਨੇ ਭੈ ਭੀਤ ਕਰ ਦਿਤੇ ਸਨ, ਕਿ ਉਹਨਾਂ ਨੂੰ ਹੌਂਸਲਾ ਨਾ ਪਿਆ ਕਿ ਉਹ ਜਥੇ ਦੀ ਸੇਵਾ ਕਰ ਕੇ ਲਾਹਾ ਖੱਟਣ। ਇਸ ਪਿੰਡ ਵਿਚ ਕੇਵਲ ਇੱਕ ਹੀ 'ਰੂਹ' ਸੀ ਜਿਸ ਨੇ ਰੱਬ ਦੀ ਅਵਾਜ਼ ਨੂੰ ਸੁਣਿਆ ਤੇ ਸੇਵਾ ਦਾ ਚਾਅ ਤੇ ਪ੍ਰੇਮ ਦੇ ਉਮਾਹ ਵਿਚ ਘਰੋਂ ਚਲ ਪਈ, ਜਿਸ ਦਾ ਨਾਮ ਬੀਬੀ ਦੀਪ ਕੌਰ ਸੀ।

ਦੀਪ ਕੌਰ ਦੀ ਉਮਰ ਮਸਾਂ ਵੀਹਾਂ ਵਰਿਹਾਂ ਦੀ ਹੋਵੇਗੀ। ਸੱਸ ਤੇ ਸੌਹਰਾ ਮਰ ਚੁੱਕੇ ਸਨ, ਪਤੀ ਘਰ ਨਹੀਂ ਸੀ, ਇਕੱਲੀ ਸੀ, ਪਰ ਅਜੇਹੇ ਸੁੰਦਰ ਔਸਰ ਭੀ ਘੜੀ ਮੁੜੀ ਮਿਲਨੇ ਕਠਨ ਸਨ। ਇਸ ਲਈ ਆਤਮਕ ਲਾਹਾ ਲੈਣ ਲਈ ਸੜਕ ਤੇ ਆ ਬੈਠੀ ਤੇ ਬਹੁਤ ਬੇਸਬਰੀ ਹੋ ਕੇ ਜਥੇ ਦੀ ਉਡੀਕ ਕਰਨ ਲੱਗੀ। ਇਸ ਨੂੰ ਰਸਤੇ ਵਿਚ ਬੈਠੇ ਬਹੁਤ ਚਿਰ ਨਹੀਂ ਬੀਤਿਆ ਸੀ, ਕਿ ਜਿਧਰੋਂ ਜਥੇ ਨੇ ਆਉਣਾ ਸੀ, ਉਸ ਪਾਸਿਓਂ ਮਿੱਟੀ ਘੱਟਾ ਉੱਡਦਾ ਦਿਸਿਆ। ਦੀਪ ਕੌਰ ਦੀਆਂ ਖੁਸ਼ੀਆਂ ਦੀ ਕੋਈ ਹੱਦ ਨਹੀਂ ਰਹੀ। ਉਸ ਦਾ ਦਿਲ ਪਿਆਰ ਨਾਲ ਉੱਛਲਨ ਲੱਗਾ। ਰੱਬ ਦੇ ਰਾਹ ਤੇ ਮਰ ਮਿਟਨ ਵਾਲਿਆਂ ਦੇ ਦਰਸ਼ਨਾਂ ਦੀ ਚਾਹ ਨੇ ਉਸ ਦੇ ਚੇਹਰੇ ਤੇ ਇਕ ਖਾਸ ਲਾਲੀ ਅਤੇ ਤੇਜ ਪੈਦਾ ਕਰ ਦਿੱਤਾ। ਦੀਪ ਕੌਰ ਆਪਣੀ ਥਾਂ ਤੋਂ ਉੱਠੀ ਤੇ ਉੱਡਦੀ ਧੂੜ ਵੱਲ ਛੇਤੀ ਛੇਤੀ ਪੈਰ ਚੁੱਕ ਕੇ ਤੁਰਨ ਲੱਗੀ ਤਾਂ ਜੋ ਜਿੰਨ੍ਹਾ ਬਹੁਤਾ

ਸਮਾਂ ਮਿਲ ਸਕੇ ਉਹ ਰੱਬ ਦੀ ਯਾਦ ਅਤੇ ਉਸ ਦੇ ਬੰਦਿਆਂ ਦੀ ਸੇਵਾ ਕਰਨ ਵਿਚ ਲੰਘਾ ਸਕੇ । ਪਲੋ ਪਲੀ ਵਿਚ ਉਸ ਧੂੜ ਵਿਚੋਂ ਇਕ ਦਰਜਨ ਹਥਿਆਰ ਬੰਦ ਸਵਾਰ ਆਉਂਦੇ ਦਿੱਸੇ । ਇਹ ਫਿਰਤੂ ਫੌਜ ਦਾ ਇਕ ਦਸਤਾ ਸੀ । ਜੋ ਸਮੇਂ ਦੀ ਹਕੂਮਤ ਵਲੋਂ ਉਸ ਜਥੇ ਦੇ ਨਾਲ ਜਾ ਰਿਹਾ ਸੀ । ਦੀਪ ਕੌਰ ਉਹਨਾਂ ਨੂੰ ਵੇਖ ਕੇ ਚੁਪ ਚਾਪ ਰਸਤਿਓਂ ਇੱਕ ਪਾਸੇ ਹੋ ਕੇ ਬੈਠ ਗਈ, ਸਵਾਰ ਦੀਪ ਕੌਰ ਦੇ ਕੋਲ ਪੁੱਜੇ ਤਾਂ ਉਹਨਾਂ ਨੇ ਇਸ ਨੂੰ ਇਕੱਲਾ ਡਿੱਠਾ । ਘੋੜੇ ਇਕ ਦਮ ਖੜੇ ਕਰ ਲਏ । ਅਫ਼ਸਰ ਅਗੇ ਵਧਿਆ ਤੇ ਦੀਪ ਕੌਰ ਦੇ ਸਾਹਮਣੇ ਆ ਖੜੋਤਾ ।

ਦੀਪ ਕੌਰ ਦੀ ਸੁੰਦਰਤਾ ਅਤੇ ਜਵਾਨੀ ਅਕਥਨੀਯ ਸੀ ਤੇ ਭਜਨ ਬੰਦਗੀ ਦੇ ਜਲਾਲ ਨੇ ਉਹਦੇ ਚੇਹਰੇ ਤੇ ਉਹ ਚਮਕ ਪੈਦਾ ਕਰ ਦਿਤੀ ਸੀ, ਕਿ ਉਸ ਵਲ ਨਜ਼ਰ ਭਰ ਕੇ ਕੁਝ ਚਿਰ ਤੱਕਣਾ ਕਠਨ ਸੀ । ਫੌਜੀ ਅਫਸਰ ਨੇ ਜਦ ਉਸ ਵਲ ਨਿਗਾਹ ਮਾਰ ਕੇ ਡਿੱਠਾ ਤਾਂ ਹੈਰਾਨ ਰਹਿ ਗਿਆ । ਉਸ ਦੀ ਨੀਤ ਵਿਗੜ ਗਈ। ਹੌਸਲਾ ਤੇ ਧੀਰਜ ਹੱਥੋਂ ਜਾਂਦਾ ਰਿਹਾ । ਦਿਲ ਵੱਸ ਤੋਂ ਬਾਹਰ ਹੋ ਗਿਆ ਤੇ ਬੋਲਿਆ :

"ਤੁਸੀਂ ਕੌਣ ਹੋ ਤੇ ਇਥੇ ਕਿਉਂ ਬੈਠੇ ਹੋ ?"

"ਮੈਂ ਸਿੰਘਣੀ ਹਾਂ, ਤਲਬਨ ਮੇਰਾ ਪਿੰਡ ਹੈ ਤੇ ਆਉਣ ਵਾਲੇ ਜਥੇ ਦੀ ਉਡੀਕ ਕਰ ਰਹੀ ਹਾਂ ।"

ਫੌਜੀ ਅਫਸਰ :–ਕੀ ਤੁਹਾਨੂੰ ਪਤਾ ਹੈ ਕਿ ਹਾਕਮ ਸਿੱਖਾਂ ਨੂੰ ਕਹਿਰੀ ਨਿਗਾਹ ਨਾਲ ਤੱਕਦੇ ਹਨ, ਪਰ ਇਸ ਵਿਚ ਸਿਖਾਂ ਦਾ ਕੋਈ ਦੋਸ਼ ਨਹੀਂ । ਇਹ ਹਾਕਮਾਂ ਦੀ ਉਲਟੀ ਸਮਝ ਦੀ ਗੱਲ ਹੈ ਕਿ :

"ਮਜ਼ੂਬ ਤੇ ਜੋ ਚੱਲੇ ਉਹ ਫਸਾਦੀ ਅਤੇ ਬਾਗੀ, ਜੋ ਮੁਲਕ ਦੀ ਸੇਵਾ ਕਰੇ ਉਹ ਸਰਕਸ਼ ਅਤੇ ਗੱਦਾਰ । ਜੋ ਰਹਿ ਨਾ ਸਕੇ ਸੱਚੀ ਗੱਲ ਕਹੇ ਬਿਨ੍ਹਾਂ, ਉਹ ਦੁਸ਼ਮਨ, ਜੋ ਨਿਰਾ ਖੁਸ਼ਾਮਦੀ ਹੋਵੇ ਉਹ ਸੱਚਾ ਮਦਦਗਾਰ ।"

ਫੌਜ਼ੀ ਅਫਸਰ :–'ਕੀ ਸਿੱਖਾਂ ਦਾ ਕੋਈ ਕਸੂਰ ਨਹੀਂ '।

ਦੀਪ ਕੌਰ:–'ਸਿਖਾਂ ਦਾ ਕੋਈ ਕਸੂਰ ਨਹੀਂ, ਉਹ ਤਾਂ ਚਾਹੁੰਦੇ ਹਨ ਕਿ ਮਿੱਤਰਾਂ ਨਾਲ ਪਿਆਰ ਅਤੇ ਵੈਰੀਆਂ ਨਾਲ ਸਲਾਹ ਦਾ ਜੀਵਨ ਬਤੀਤ ਕਰਨ, ਫਿਰ ਵੀ ਜੇ ਇਸ ਵੇਲੇ ਦੇ ਹਾਕਮਾਂ ਵਲੋਂ ਇਹਨਾਂ ਨੂੰ ਬਾਗੀ ਸਮਝਿਆ ਜਾਵੇ ਤਾਂ ਇਹਨਾਂ ਦਾ ਕੀ ਦੋਸ਼' ?

ਫੌਜ਼ੀ ਅਫਸਰ :–'ਪਰ ਤੁਹਾਨੂੰ ਮਾਲੂਮ ਹੋਣਾ ਚਾਹੀਦਾ ਹੈ ਕਿ ਅਜੇਹੇ ਆਦਮੀਆਂ ਦੀ ਮਦਦ ਕਰਨੀ ਤੇ ਸਾਥ ਦੇਣਾ ਦੋਸ਼ ਹੈ।'

ਦੀਪ ਕੌਰ :– 'ਸਿਖਾਂ ਦਾ ਇਹ ਕੰਮ ਦੋਸ਼ ਹੋ ਸਕਦਾ ਹੈ, ਉਹਨਾਂ ਆਦਮੀਆਂ

ਦੇ ਖ਼ਿਆਲ ਵਿਚ, ਜੋ ਆਪਣੇ ਅੰਦਰਲੇ ਦੀ ਅਵਾਜ਼ ਨਹੀਂ ਸੁਣਦੇ । ਸਿੱਖਾਂ ਦਾ ਇਹ ਕੰਮ ਗੁਨਾਹ ਹੈ, ਉਹਨਾਂ ਆਦਮੀਆਂ ਦੀ ਨਿਗ੍ਹਾ ਵਿਚ ਜਿਨ੍ਹਾਂ ਦੇ ਦਿਲ ਚਾਂਦੀ ਸੋਨੇ ਦੇ ਟੁੱਕੜਿਆਂ ਤੋਂ ਵਿਕ ਚੁਕੇ ਹਨ । ਸਿੱਖਾਂ ਦਾ ਇਹ ਕੰਮ ਸਜ਼ਾ ਯੋਗ ਹੋ ਸਕਦਾ ਹੈ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਜਿਨ੍ਹਾਂ ਦੇ ਦਿਮਾਗ ਉਤੇ ਤੁਅੱਸਬ ਅਤੇ ਈਰਖ਼ਾ ਦਾ ਪੜਦਾ ਪੈ ਚੁੱਕਾ ਹੈ। ਕਿੰਤੂ ਜੋ ਲੋਕ ਸਮਝਦਾਰ ਹਨ, ਜਿਨ੍ਹਾਂ ਦੇ ਸਿਰ ਵਿਚ ਦਿਮਾਗ ਅਤੇ ਦਿਮਾਗ ਵਿਚ ਰੱਬ ਨੇ ਸਮਝਣ ਦੀ ਤਾਕਤ ਦਿਤੀ ਹੈ, ਉਹ ਜਾਣਦੇ ਹਨ ਕਿ ਸਿੱਖ ਨਿਰਦੋਸ਼ ਹਨ। ਹਾਕਮ ਪਰਜਾ ਤੇ ਜ਼ੁਲਮ ਕਰਦੇ ਹਨ, ਪਰਜਾ ਤੇ ਅਤਿਆਚਾਰ ਹੁੰਦੇ ਦੇਖ ਕੇ ਸਿੱਖ ਮੈਦਾਨ ਵਿਚ ਆਏ ਹਨ, ਤੇ ਇਹ ਚਾਹੁੰਦੇ ਹਨ ਕਿ ਕੋਈ ਕਿਸੇ ਦਾ ਹੱਕ ਨਾ ਮਾਰੇ। ਕੋਈ ਕਿਸੇ ਦੇ ਮਜ਼ਬੀ ਕੰਮਾਂ ਵਿਚ ਰੋਕ ਨਾ ਪਾਵੇ। ਕਿਸੇ ਦੀਆਂ ਯੋਗ ਮੰਗਾਂ ਵਿਚ ਰੁਕਾਵਟ ਨਾ ਕੀਤੀ ਜਾਵੇ । ਮਨੁੱਖਾਂ ਦੀ ਨਿੱਜ ਦੀ ਤੇ ਸਮੁੱਚੀ ਸੁਤੰਤ੍ਰਤਾ ਵਿਚ ਕੋਈ ਰੋਕ ਨਾ ਬਣੇ । ਹਰ ਇਕ ਨੂੰ ਮਜ਼ਬੀ ਰੀਤਾਂ ਨੂੰ ਪੂਰਾ ਕਰਨ ਦੀ ਇਕੋ ਜਿਹੀ ਸੁਤੰਤ੍ਰਤਾ ਹੋਵੇ । ਧੱਕੇ ਨਾਲ ਕੋਈ ਬੇਦੋਸ਼ਾ ਨਾ ਮਾਰਿਆ ਜਾਵੇ । ਕਿਸੇ ਆਦਮੀ ਦੀ ਗਰਦਨ ਤੇ ਗਰੀਬ ਹੋਣ ਕਰਕੇ ਛੁਰੀ ਨਾ ਫੇਰੀ ਜਾਵੇ । ਇਸ ਤਰ੍ਹਾਂ ਦੇ ਸੱਚੇ, ਸੁੱਚੇ ਅਤੇ ਸਲਾਹਕੁਨ ਆਦਮੀਆਂ ਦੀ ਮਦਦ ਕਰਨਾ ਜੇ ਦੋਸ਼ ਹੈ, ਤਾਂ ਅਜਿਹਾ ਦੋਸ਼ ਕਰਨ ਦੇ ਸਾਨੂੰ ਮਾਣ ਹੈ ।

ਫੌਜ਼ੀ ਅਫਸਰ :–ਸ਼ਹਿਨਸ਼ਾਹ ਔਰੰਗਜ਼ੇਬ ਜਿਹੇ ਵੱਡੇ ਬਾਦਸ਼ਾਹ ਦਾ ਟਾਕਰਾ ਕਰ ਕੇ ਇਹ ਲੋਕ ਕੀ ਲਾਭ ਉਠਾਉਣਗੇ ?

ਦੀਪ ਕੌਰ :- ਸਿੱਖ ਔਰੰਗਜ਼ੇਬ ਜਾਂ ਕਿਸੇ ਖਾਸ ਆਦਮੀ ਦੇ ਵੈਰੀ ਨਹੀਂ, ਉਹ ਤਾਂ ਜ਼ੁਲਮ, ਜਬਰ ਅਤੇ ਬੇਇਨਸਾਫੀ ਦਾ ਟਾਕਰਾ ਕਰਨ ਲਈ ਖੜੇ ਹੋਏ ਹਨ । ਜ਼ੁਲਮ, ਜਬਰ ਅਤੇ ਬੇਇਨਸਾਫੀ ਦੀ ਮਦਦ ਲਈ ਭਾਵੇਂ ਕਿੰਨੀ ਹੀ ਪਕੜ ਦੁਨਿਆਵੀ ਤਾਕਤ ਕਿਉਂ ਨਾ ਹੋਵੇ, ਉਹ ਜ਼ਰੂਰ ਹਾਰੇਗੀ । ਹਰ ਸਮੇਂ ਸਚਾਈ ਦੀ ਜਿੱਤ ਹੁੰਦੀ ਆਈ ਹੈ ਤੇ ਅੱਗੋਂ ਭੀ ਸੱਚ ਦੀ ਹੀ ਜਿੱਤ ਹੋਵੇਗੀ ।

ਫੌਜ਼ੀ ਅਫਸਰ :- ਦੀਪ ਕੌਰ ਦੀ ਸੁੰਦਰਤਾ ਤਾਂ ਦੇਖ ਹੀ ਚੁੱਕਾ ਸੀ। ਹੁਣ ਇਸ ਦੇ ਨਿਧੜਕ ਉੱਤਰ ਤੇ ਆਪਣੀ ਗੁੰਝਲਦਾਰ ਦਲੀਲਾਂ ਦੇ ਧੁੱਰਰੇ ਉੱਡਦੇ ਵੇਖ ਕੇ ਹੈਰਾਨ ਰਹਿ ਗਿਆ । ਚੁੱਪ ਕਰਕੇ ਉਸ ਤੋਂ ਥੋੜ੍ਹੀ ਵਿਥ ਤੇ ਬੈਠ ਕੇ ਆਖਣ ਲੱਗਾ–ਅਸੀਂ ਉਨ੍ਹਾਂ ਲੋਕਾਂ ਨੂੰ ਲੁੱਟਣ ਕੁੱਟਣ ਲਈ ਨੀਯਤ ਹੋਏ ਹਾਂ, ਜੋ ਬਾਦਸ਼ਾਹ ਦੀ ਮਰਜ਼ੀ ਦੇ ਵਿਰੁਧ ਸਿੱਖਾਂ ਦੀ ਮਦਦ ਕਰਦੇ ਹਨ। ਰਸਤੇ ਵਿਚ ਸੈਂਕੜੇ ਆਦਮੀਆਂ ਨੂੰ ਲੁੱਟਿਆ ਪੁੱਟਿਆ ਤੇ ਮੌਤ ਦੇ ਘਾਟ ਤੋਂ ਪਾਰ ਕੀਤਾ ਹੈ। ਤੇਰੀ ਸੁੰਦਰਤਾ ਅਤੇ ਜਵਾਨੀ ਤੇ ਤਰਸ ਆਉਂਦਾ ਹੈ। ਇਸ ਲਈ ਤੈਨੂੰ ਸਲਾਹ ਦੇਂਦਾ ਹਾਂ ਕਿ ਸਿੱਖ ਜਥੇ ਦੀ ਸੇਵਾ ਦਾ ਖ਼ਿਆਲ ਛੱਡ ਦੇਹ।

ਦੀਪ ਕੌਰ :- ਸਮੇਂ ਦੇ ਬਾਦਸ਼ਾਹ ਨੇ ਨਿਆਂ ਦੀ ਥਾਂ ਤਅੱਸਬ ਨੂੰ ਮੁੱਖ ਰੱਖਿਆ ਹੈ, ਜਿਸ ਦੇ ਪੈਂਤੜਿਆਂ ਤੇ ਟੁਰਦੇ ਹੋਏ ਉਸ ਦੇ ਨੌਕਰ ਅਨਾਥ ਪਰਜਾ ਦਾ ਨਾਸ ਕਰ ਰਹੇ ਹਨ। ਹਾਕਮਾਂ ਦੇ ਕੋਲ ਸਚਾਈ ਨਹੀਂ ਰਹੀ। ਅਦਾਲਤਾਂ ਵਿਚ ਨਿਆਂ ਨਹੀਂ ਹੁੰਦਾ। ਨਿਰਦੋਸ਼ ਲੁਟੀਂਦੇ ਅਤੇ ਅਨਾਥਾਂ ਦੀਆਂ ਗਰਦਨਾਂ ਵੱਢੀਆਂ ਜਾਂਦੀਆਂ ਹਨ। ਲੋਕਾਂ ਤੇ, ਮੰਦਰਾਂ ਦੀ ਬੇਅਦਬੀ ਕੀਤੀ ਜਾਂਦੀ ਹੈ। ਇਸੇ ਲਈ ਖਾਲਸਾ ਜੰਗ ਲਈ ਤਿਆਰ ਹੋਇਆ ਹੈ। ਲਸ਼ਕਰ ਖਜ਼ਾਨੇ ਤੇ ਜੰਗੀ ਸਮਾਨ ਨਾ ਹੋਣ ਤੇ ਵੀ ਰੱਬ ਦੀ ਓਟ ਲੈ ਕੇ ਔਰੰਗਜ਼ੇਬ ਨਾਲ ਜੰਗ ਛੇੜਿਆ ਹੈ। ਦੁੱਖੀਆਂ ਦੀ ਮਦਦ ਲਈ ਤਲਵਾਰ ਮਿਆਨੋਂ ਕੱਢੀ ਹੈ। ਤਾਂ ਤੇ ਹਰ ਇਕ ਸਿਆਣੇ ਮਨੁੱਖ ਦਾ ਫਰਜ਼ ਹੈ ਕਿ ਉਹ ਇਨ੍ਹਾਂ ਦੀ ਮਦਦ ਕਰੇ, ਤਾਂ ਜੋ ਇਸ ਹੱਕ ਅਤੇ ਸਚਾਈ ਦੇ ਜੰਗ ਵਿਚ ਖਾਲਸੇ ਦੀ ਜਿੱਤ ਹੋਵੇ। ਸਿੱਖਾਂ ਦੇ ਦਿਲ ਸ਼ੁੱਧ ਅਤੇ ਪਵਿੱਤਰ ਹਨ, ਇਹਨਾਂ ਦੇ ਮਨ ਵਿਚ ਸਵਾਰਥ ਦੀ ਲੇਸ਼ ਨਹੀਂ ਤੇ ਇਹ ਪੱਖ ਪਾਤ ਦਾ ਨਾਮ ਵੀ ਨਹੀਂ ਜਾਣਦੇ। ਅਜੇਹੇ ਆਦਮੀ ਜੋ ਦੂਜਿਆਂ ਦੇ ਭਲੇ ਅਤੇ ਲਾਭ ਲਈ ਹੀ ਸਿਰ ਤਲੀ ਤੇ ਰੱਖੀ ਫਿਰਦੇ ਹੋਣ, ਉਹਨਾਂ ਦੀ ਮਦਦ ਕਰਨਾ ਹਰ ਇਕ ਲਈ ਵਾਜਬ ਹੀ ਨਹੀਂ, ਜ਼ਰੂਰੀ ਹੈ।

ਫੌਜ਼ੀ ਅਫਸਰ :-(ਗੱਲ ਬਦਲ ਕੇ) ਤੁਹਾਨੂੰ ਰੱਬ ਨੇ ਅਕਲ ਦਿਤੀ ਹੈ, ਸ਼ਕਲ ਦਿਤੀ ਹੈ, ਪਰ ਜਿਨ੍ਹਾਂ ਲੋਕਾਂ ਦੇ ਘਰਾਂ ਵਿਚ ਤੁਸੀਂ ਹੋ, ਉਥੇ ਨਾ ਕੋਈ ਤੁਹਾਡੀ ਕਦਰ ਕਰਦਾ ਹੈ ਤੇ ਨਾ ਤੁਹਾਡੇ ਗੁਣਾ ਦੇ ਜਾਨਣ ਵਾਲਾ ਹੈ। ਕਿਹਾ ਚੰਗਾ ਹੁੰਦਾ ਕਿ ਤੁਸੀਂ ਮੁਸਲਮਾਨ ਹੁੰਦੇ?

ਦੀਪ ਕੌਰ :- ਜ਼ਬਾਨ ਸੰਭਾਲੋ ਤੇ ਗੱਲ ਸੋਚ ਕੇ ਮੂੰਹੋਂ ਕੱਢੋ। ਪਰਾਈ ਇਸਤ੍ਰੀ ਨਾਲ ਅਜੇਹੀਆਂ ਗੱਲਾਂ ਕਰਦਿਆਂ ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ।

ਫੌਜ਼ੀ ਅਫਸਰ :- ਮੈਂ ਬਹੁਤ ਚਿਰ ਸ਼ਰਮ ਕੀਤੀ। ਹੁਣ ਦਿਲ ਦਾ ਹਾਲ ਲੁਕਾਣ ਨਾਲ ਨਹੀਂ ਲੁੱਕ ਸਕਦਾ। ਹੇ ਸੁੰਦਰੀ! ਤੇਰੇ ਜਿਸ ਅੰਗ ਵੱਲ ਤੱਕਦਾ ਹਾਂ ਮੇਰੀ ਨਿਗਾਹ ਉੱਥੇ ਦੀ ਉੱਥੇ ਹੀ ਗੱਡੀ ਰਹਿ ਜਾਂਦੀ ਹੈ, ਤੂੰ ਮੇਰੇ ਦਿਲ ਦੀ ਮਾਲਕ ਬਣ, ਸਾਰੀ ਉਮਰ ਤੇਰਾ ਗੁਲਾਮ ਰਹਾਂਗਾ ਤੇ ਤੇਰੇ ਆਰਾਮ ਲਈ ਕੋਈ ਕਸਰ ਨਹੀਂ ਛੱਡਾਂਗਾ।

ਇਹ ਗੱਲ ਸੁਣ ਦੀਪ ਕੌਰ ਦੇ ਸਰੀਰ ਵਿਚ ਬਿਜਲੀ ਜਹੀ ਦੌੜ ਗਈ। ਚੇਹਰੇ ਤੇ ਇਕ ਖਾਸ ਤਰ੍ਹਾਂ ਦਾ ਜਲਾਲ ਆ ਗਿਆ। ਅੱਖਾਂ ਲਾਲ ਹੋ ਗਈਆਂ ਤੇ ਕੜਕ ਕੇ ਬੋਲੀ: "ਤੇਰੀਆਂ ਏਹ ਅੱਖਾਂ ਜਿਨ੍ਹਾਂ ਨਾਲ ਪਰਾਈ ਇਸਤ੍ਰੀ ਨੂੰ ਬੁਰੀ ਨਿਗਾਹ ਨਾਲ ਵੇਖ ਰਿਹਾ ਹੈ ਡਿੱਗ ਕਿਉਂ ਨਹੀਂ ਪੈਂਦੀਆਂ? ਤੇਰੀ ਜੀਭ ਇਸ ਤਰ੍ਹਾਂ ਦੇ ਅਯੋਗ ਵਾਕ ਕਹਿੰਦਿਆਂ ਸੜ ਕਿਉਂ ਨਹੀਂ ਜਾਂਦੀ? ਜ਼ਬਾਨ ਸੰਭਾਲ,

ਨਹੀਂ ਤਾਂ ਤੈਨੂੰ ਹੁਣੇ ਮਿੱਟੀ ਦਾ ਢੇਰ ਬਣਾ ਕੇ ਰੱਖ ਦਿਆਂਗੀ ।"

ਫੌਜ਼ੀ ਅਫਸਰ :- ਰੱਬ ਨੇ ਤੈਨੂੰ ਸੁੰਦਰ ਬਣਾ ਕੇ ਅੱਗੇ ਵਾਸਤੇ ਕਿਸੇ ਚੀਜ਼ ਨੂੰ ਸੁੰਦਰ ਬਣਾਉਣਾ ਛਡ ਦਿੱਤਾ ਹੈ । ਹੇ ਸੁੰਦਰੀ ! ਤੇਰੇ ਜਹੀ ਸੁੰਦਰ ਸ਼ਕਲ ਮੈਂ ਕਦੀ ਨਹੀਂ ਡਿੱਠੀ, ਦੇਖ ! ਤਰਸ ਕਰ ਆਪਣੀ ਜਵਾਨੀ ਅਤੇ ਰਹਿਮ ਕਰ ਆਪਣੀ ਅਕਲ ਅਤੇ ਸ਼ਕਲ ਤੇ, ਤੇ ਮੇਰਾ ਕਿਹਾ ਮੰਨ ਲੈ ।

ਦੀਪ ਕੌਰ :- ਬਕਵਾਸ ਨਾ ਕਰ, ਮੈਂ ਪਤੀਬ੍ਰਤਾ ਇਸਤ੍ਰੀ ਕੇਵਲ ਵਾਹਿਗੁਰੂ, ਗੁਰੂ ਅਤੇ ਆਪਣੇ ਪਤੀ ਦਾ ਹੀ ਧਿਆਨ ਕਰ ਸਕਦੀ ਹਾਂ । ਇਸ ਲਈ ਮੇਰੇ ਲਈ ਅਜੇਹੇ ਖਿਆਲ ਦਿਲ ਵਿਚ ਨਾ ਲਿਆ, ਤੇ ਭੈੜੀਆਂ ਗੱਲਾਂ ਮੈਨੂੰ ਨਾ ਸੁਣਾ । ਤੂੰ ਜਹੀ ਆਪਣੀ ਮਾਂ ਭੈਣ ਦੀ ਇੱਜ਼ਤ ਚਾਹੁੰਦਾ ਹੈ, ਉਹੋ ਜੇਹੀ ਦੂਜਿਆਂ ਦੀਆਂ ਮਾਵਾਂ ਭੈਣਾਂ ਦੀ ਇੱਜ਼ਤ ਦਾ ਭੀ ਖਿਆਲ ਕਰਨਾ ਚਾਹੀਦਾ ਹੈ । ਕੀ ਤੁਹਾਡਾ ਮਜ਼੍ਹਬ ਇਸਤ੍ਰੀਆਂ ਦੇ ਸਤਿਕਾਰ ਦਾ ਹੁਕਮ ਨਹੀਂ ਦੇਂਦਾ ? ਕੀ ਤੁਹਾਡੀ ਕੌਮ ਵਿਚ ਕੋਈ ਭਲਾ ਤੇ ਨੇਕ ਆਦਮੀ ਨਹੀਂ ? ਜਾਂ ਤੂੰ ਹੀ ਉਹਨਾਂ ਦੀ ਸੰਗਤ ਕਰਨੋਂ ਨੱਸਦਾ ਰਿਹਾ ਹੈ? ਖਬਰਦਾਰ ! ਮੈ ਅਜਿਹੀਆਂ ਗੱਲਾਂ ਸੁਣ ਕੇ ਸਹਾਰ ਨਹੀਂ ਸਕਦੀ ।

ਫੌਜ਼ੀ ਅਫਸਰ :- (ਸੱਪ ਵਾਂਗ ਖਿਝ ਕੇ ਅਤੇ ਲਾਲ ਅੱਖਾਂ ਕੱਢ ਕੇ) ਗਰੀਬ ਸਿੱਖਾਂ ਕੋਲ ਰਹਿ ਕੇ ਦੁੱਖ ਪਾਉਣ ਅਤੇ ਬਿਪਤਾ ਭੋਗਣ ਤੋਂ ਛੁਟ ਤੈਨੂੰ ਹੋਰ ਕੀ ਲਾਭ ਹੋਵੇਗਾ ? ਤੇਰੇ ਜੇਹੀ 'ਹੂਰ' ਲਈ ਮੈਂ ਹੀ ਆਰਾਮ ਦਾ ਸਮਾਨ ਇਕੱਤ੍ਰ ਕਰ ਸਕਦਾ ਹਾਂ । ਮੇਰੇ ਮਹੱਲਾਂ ਵਿਚ ਰੇਸ਼ਮੀ ਕਪੜੇ, ਸੋਨੇ ਦੇ ਗਹਿਣੇ, ਜਵਾਹਰਤਾਂ ਦਾ ਢੇਰ ਅਤੇ ਮਖਮਲੀ ਫਰਸ਼ ਹੋਣਗੇ । ਖਾਣ ਲਈ ਭਾਂਤ ਭਾਂਤ ਦੀਆਂ ਚੀਜ਼ਾਂ ਤੇ ਦਿਲ ਪਰਚਾਉਣ ਲਈ ਅਣਗਿਣਤ ਟਹਿਲਣਾਂ ਹਰ ਵੇਲੇ ਹੱਥ ਬੰਨ੍ਹੀ ਖੜੀਆਂ ਰਹਿਣਗੀਆਂ । ਤੁਹਾਡੇ ਮੂੰਹੋਂ ਗੱਲ ਪਿੱਛੋਂ ਨਿਕਲੇਗੀ ਤੇ ਉਹ ਪਹਿਲੇ ਪੂਰੀ ਕਰ ਦਿੱਤੀ ਜਾਵੇਗੀ । ਸਿੱਖਾਂ ਦੇ ਕੋਲ ਕੀ ਹੈ ? ਨਾ ਧਨ, ਨਾ ਧਾਮ, ਨਾ ਘਰ ਤੇ ਨਾ ਘਾਟ ।

ਦੀਪ ਕੌਰ :- (ਗੁੱਸੇ ਨਾਲ ਲਾਲ ਹੋ ਕੇ ) ਜ਼ਰ ਜਵਾਹਰ ਧਨ ਦੌਲਤ ਲਈ ਮੇਰੇ ਚਿਤ ਵਿਚ ਕੋਈ ਥਾਂ ਨਹੀਂ । ਮੈਂ ਧਨ ਦੌਲਤ ਨਾਲ ਮੋਹੀ ਨਹੀਂ ਜਾ ਸਕਦੀ । ਸੋਨੇ ਤੋਂ ਖਾਲੀ, ਮਾਲ ਤੋਂ ਖਾਲੀ, ਅਤੇ ਮਿਲਖ ਤੋਂ ਖਾਲੀ ਜੋ ਮੇਰਾ ਪਤੀ ਹੈ ਉਹੋ ਮੇਰੇ ਸਿਰ ਦਾ ਤਾਜ ਹੈ । ਉਹੋ ਮੇਰਾ ਮਾਲਕ ਹੈ, ਇਹ ਸਰੀਰ ਉਸੇ ਦਾ ਹੈ । ਮੈਂ ਉਸੇ ਦੀ ਰਹਾਂਗੀ, ਅਯੋਗ ਵਾਕ ਕਹਿ ਕੇ ਮੈਨੂੰ ਨਾ ਖੱਪਾ । ਦਿਲ ਨਾ ਦੁੱਖਾ, ਨਾ ਸਾੜ, ਘੜੀ ਮੁੜੀ ਅਸਿਹ ਗੱਲਾਂ ਸੁਣਾ ਸੁਣਾ ਕੇ ਮੇਰੇ ਤੇ ਜ਼ੁਲਮ ਨਾ ਕਰ ਅਤੇ ਜਾਹ ਆਪਣਾ ਰਸਤਾ ਫੜ ।

ਫੌਜ਼ੀ ਅਫਸਰ :- ਮੈਂ ਤੇਰੇ ਤੇ ਜ਼ੁਲਮ ਨਹੀਂ ਕਰਨਾ ਚਾਹੁੰਦਾ । ਸਗੋਂ ਤਰਸ

ਖਾ ਕੇ ਕਹਿ ਰਿਹਾ ਹਾਂ, ਕਿ ਤੇਰੀ ਸੁੰਦਰਤਾ ਦਰਿਆ ਦੇ ਪਾਣੀ ਵਾਂਗ ਜਾ ਰਹੀ ਹੈ, ਜਿਸ ਨੇ ਫਿਰ ਮੁੜ ਕੇ ਨਹੀਂ ਆਉਣਾ। ਇਸ ਲਈ ਮੇਰੇ ਨਾਲ ਚਲ, ਇਸ ਥੋੜ੍ਹੇ ਦਿਨਾਂ ਦੇ ਜੀਵਨ ਨੂੰ ਅਜਾਈਂ ਗੁਵਾਨ ਦੀ ਥਾਂ ਸੁਖ ਅਤੇ ਆਰਾਮ ਨਾਲ ਕੱਟ।

ਦੀਪ ਕੌਰ :–ਮੈਂ ਅਣਖ ਵਾਲੇ ਪੰਥ ਵਿਚ ਪੈਦਾ ਹੋਈ। ਪਤ ਵਾਲਿਆਂ ਦੇ ਘਰ ਵਿਆਹੀ ਗਈ ਤੇ ਸਾਰੇ ਜਹਾਨ ਦੇ ਆਗੂਆਂ ਨਾਲੋਂ ਵੱਡਾ ਮੇਰਾ ਗੁਰੂ ਤੇ ਸੱਚਾ ਮੇਰਾ ਧਰਮ ਹੈ। ਮੈਂ ਕੋਈ ਅਜਿਹਾ ਕੰਮ ਨਹੀਂ ਕਰਾਂਗੀ, ਜੋ ਮੇਰੇ ਮਾਂ, ਪਿਉ, ਪਤੀ, ਸਹੁਰਾ, ਕੌਮ ਜਾਂ ਮਜ਼੍ਹਬ ਨੂੰ ਬਦਨਾਮ ਕਰਨ ਵਾਲਾ ਹੋਵੇ। ਮੈਂ ਆਪਣੇ ਪਵਿੱਤ੍ਰ ਜੀਵਨ ਨੂੰ ਦਾਗ਼ ਨਹੀਂ ਲਾਵਾਂਗੀ। ਜੇ ਲੋੜ ਪਈ ਤਾਂ ਧਰਮ ਦੀ ਇੱਜ਼ਤ ਲਈ ਜਾਨ ਤਕ ਵਾਰ ਦਿਆਂਗੀ।

ਫੌਜ਼ੀ ਅਫਸਰ :– ਹੁਣ ਪਤੀ ਨੂੰ ਮਿਲਣ ਦੀ ਆਸ ਨਾ ਰੱਖ। ਸਾਡੇ ਹੱਥੋਂ ਤੇਰਾ ਛੁਟਕਾਰਾ ਹੋਣਾ ਕਠਨ ਹੈ ਅਤੇ ਤੇਰੇ ਪਤੀ ਦਾ ਆ ਕੇ ਤੈਨੂੰ ਸਾਡੇ ਕੋਲੋਂ ਛੁਡਾ ਕੇ ਲੈ ਜਾਣਾ ਇਕ ਅਸੰਭਵ ਖਿਆਲ ਹੈ, ਜੋ ਤੇਰੇ ਦਿਲ ਵਿਚ ਹੁਣ ਨਹੀਂ ਰਹਿਣਾ ਚਾਹੀਦਾ।

ਦੀਪ ਕੌਰ :– ਦੁਨੀਆਂ ਦੀ ਕੋਈ ਤਾਕਤ ਮੈਨੂੰ ਆਪਣੇ ਪਤੀ ਨਾਲੋਂ ਅੱਡ ਨਹੀਂ ਕਰ ਸਕਦੀ। ਜਿਸ ਤਰ੍ਹਾ ਧੁੱਪ ਸੂਰਜ ਨਾਲੋਂ ਵੱਖ ਨਹੀਂ ਕੀਤੀ ਜਾ ਸਕਦੀ, ਇਸੇ ਤਰ੍ਹਾ ਮੈਨੂੰ ਆਪਣੇ ਪਤੀ ਨਾਲੋਂ ਅੱਡ ਕਰਨਾ ਅਨਹੋਣੀ ਗੱਲ ਹੈ। ਤੁਸੀਂ ਕਹਿੰਦੇ ਹੋ ਕਿ ਮੈਂ ਤੁਹਾਡੇ ਪੰਜੇ ਵਿਚ ਫਸੀ ਹੋਈ ਹਾਂ। ਇਸ ਧੋਖੇ ਵਿਚ ਨਾ ਰਹਿਣਾ। ਅਕਲ ਤੋਂ ਕੰਮ ਲਵੋ। ਮੈਂ ਹੁਣ ਤਕ ਤੁਹਾਨੂੰ ਬਹੁਤ ਸਮਾਂ ਦਿੱਤਾ ਹੈ, ਕਿ ਕਿਸੇ ਤਰ੍ਹਾਂ ਸਿੱਧੇ ਰਸਤੇ ਤੇ ਆ ਜਾਓ, ਪਰ ਤੁਸੀਂ ਨਹੀਂ ਸਮਝੇ, ਤਾਂ ਤੇ ਹੁਣ ਸਮਝ ਲਓ ਕਿ ਤੁਹਾਡੀ ਸੁੱਖ ਨਹੀਂ।

ਫੌਜ਼ੀ ਅਫਸਰ :– ਤੂੰ ਆਪਣੇ ਕਠਨ ਬੋਲਾਂ ਨਾਲ ਮੌਤ ਨੂੰ ਸੱਦ ਰਹੀ ਹੈ। ਤੇਰੇ ਕੌੜੇ ਵਾਕਾਂ ਤੋਂ ਪੈਦਾ ਹੋਏ ਗੁੱਸੇ ਨੂੰ ਤੇਰੀ ਸੁੰਦਰਤਾ ਰੋਕਦੀ ਹੈ। ਨਹੀਂ ਤਾਂ ਹੁਣ ਤਕ ਕਦੋਂ ਦਾ ਤੈਨੂੰ ਕਤਲ ਕਰ ਦੇਂਦਾ। ਇਹ ਬੇਅਦਬੀ ਅਤੇ ਗੁੱਸਤਾਖੀ ਭਰੇ ਬਚਨ ਮੂੰਹ ਤੇ ਨਾ ਲਿਆ, ਨਹੀਂ ਤਾਂ ਜੀਭ ਮੂੰਹ ਵਿਚੋਂ ਕੱਟ ਕੇ ਰੱਖ ਦਿਆਂਗਾ। ਇਹ ਆਖ ਕੇ ਦੀਪ ਕੌਰ ਨੂੰ ਫੜਨ ਲਈ ਫੌਜੀ ਅਫਸਰ ਉੱਠਿਆ।

ਦੀਪ ਕੌਰ :– ਓ ਹੰਕਾਰੀ ! ਮੈਂ ਜਾਣਦੀ ਹਾਂ ਕਿ ਤੇਰੀ ਮੌਤ ਦਾ ਸਮਾਂ ਨੇੜੇ ਆ ਗਿਆ ਹੈ। ਚੇਤੇ ਰੱਖ ਕਿ ਚਲੀ ਹੋਈ ਬੰਦੂਕ ਦੀ ਗੋਲੀ ਤੈਨੂੰ ਛੱਲ ਦੇਵੇ, ਕਮਾਨ ਤੋਂ ਛੁਟਾ ਤੀਰ ਤੈਨੂੰ ਛੱਡ ਦੇਵੇ ਤੇ ਧਰਮਰਾਜ ਦੇ ਜਮਦੂਤ ਤੈਨੂੰ

ਬਹੁਤ ਚਿਰ ਜੀਉਂਦਾ ਰਹਿਣ ਲਈ ਛੱਡ ਦੇਣ ਤਾਂ ਛੱਡ ਦੇਣ, ਪਰ ਜੇ ਮੇਰੇ ਵੱਲ ਹੱਥ ਵਧਾਇਆ ਤਾਂ ਮੈਂ ਤੈਨੂੰ ਜੀਉਂਦਿਆਂ ਨਹੀਂ ਛੱਡਾਂਗੀ ।

ਫੌਜ਼ੀ ਅਫਸਰ ਅੱਗੇ ਵਧਿਆ ਹੀ ਸੀ, ਕਿ ਦੀਪ ਕੌਰ ਨੇ ਬਿਜਲੀ ਨੂੰ ਚੁੰਧਿਆਉਣ ਵਾਲੀ ਕ੍ਰਿਪਾਨ ਖਿੱਚ ਕੇ ਮਿਆਨੋਂ ਕੱਢੀ, ਤੇ ਇਕ ਹੀ ਵਾਰ ਨਾਲ ਫੌਜ਼ੀ ਅਫਸਰ ਨੂੰ ਟੋਟੇ ਕਰਕੇ ਰੱਖ ਦਿੱਤਾ, ਤੇ ਆਪ ਉਸ ਦੇ ਪਾਸ ਖੜੋਤੇ ਘੋੜੇ ਤੇ ਛਾਲ ਮਾਰ ਕੇ ਜਾ ਬੈਠੀ ਤੇ ਫੌਜ਼ੀ ਅਫਸਰ ਦੀ ਬੰਦੂਕ, ਢਾਲ, ਤਲਵਾਰ, ਆਪਣੇ ਕਬਜ਼ੇ ਵਿਚ ਕਰ ਲਈ ।

ਦੂਜੇ ਸਿਪਾਹੀ ਜੋ ਕੁਛ ਵਿੱਥ ਤੇ ਖੜੇ ਸਨ, ਆਪਣੇ ਅਫਸਰ ਨੂੰ ਦੀਪ ਕੌਰ ਦੇ ਹੱਥੋਂ ਇਸ ਤਰ੍ਹਾਂ ਨਰਕ ਨੂੰ ਜਾਂਦਿਆਂ ਦੇਖ ਕੇ ਤੜਫੇ, ਪਰ ਦੀਪ ਕੌਰ ਦੀ ਦਲੇਰੀ, ਬਹਾਦਰੀ ਅਤੇ ਹੌਂਸਲੇ ਨੂੰ ਵੇਖ ਕੇ ਘਾਬਰ ਗਏ। ਘੋੜਿਆਂ ਨੂੰ ਅੱਡੀ ਲਾ ਕੇ ਅੱਗੇ ਵਧੇ। ਪਰ ਕੋਲ ਪਹੁੰਚੇ ਹੀ ਸਨ ਕਿ ਦੀਪ ਕੌਰ ਦੀ ਬੰਦੂਕ ਨੇ ਦੋ ਘੋੜ ਸਵਾਰਾਂ ਨੂੰ ਘੋੜਿਆਂ ਤੋਂ ਸੁੱਟ ਦਿੱਤਾ। ਇਕ ਸਿਪਾਹੀ ਨੇ ਪਿੱਛੋਂ ਨੇਜਾ ਮਾਰਿਆ, ਜੋ ਦੀਪ ਕੌਰ ਦੀ ਖੱਬੀ ਬਾਂਹ ਵਿਚ ਵੱਜ ਕੇ ਪਾਰ ਹੋ ਗਿਆ। ਫੁਹਾਰੇ ਵਾਂਗ ਲਹੂ ਦੀ ਧਾਰ ਵਗਣ ਲੱਗੀ, ਪਰ ਫੱਟੜ ਦੀਪ ਕੌਰ ਹੋਰ ਭੀ ਗੁੱਸੇ ਵਿਚ ਭਰ ਕੇ ਵਾਰ ਤੇ ਵਾਰ ਕਰਨ ਲੱਗੀ। ਤਲਵਾਰ ਦੀ ਧਾਰ ਨਾਲ ਤਿੰਨ ਹੋਰ ਸਿਪਾਹੀਆਂ ਦੀਆਂ ਗਰਦਨਾਂ ਖਰਬੂਜੇ ਵਾਂਗ ਵੱਢ ਕੇ ਰੱਖ ਦਿੱਤੀਆਂ। ਦੋਹਾਂ ਨੇ ਸਾਥੀਆਂ ਨੂੰ ਇਸ ਤਰ੍ਹਾਂ ਮਰਦਾ ਵੇਖ ਕੇ ਨੱਸ ਜਾਣਾ ਹੀ ਚੰਗਾ ਜਾਣਿਆ ।

ਬਾਕੀ ਦੇ ਸਿਪਾਹੀ ਖਿੱਝ ਖਿੱਝ ਕੇ ਵਾਰ ਕਰਦੇ ਸਨ। ਦੀਪ ਕੌਰ ਬੜੀ ਪ੍ਰਬੀਨਤਾ ਨਾਲ ਵੈਰੀ ਦੇ ਵਾਰ ਰੋਕਦੀ ਤੇ ਲਗਾਤਾਰ ਉਹਨਾਂ ਨੂੰ ਤਲਵਾਰਾਂ ਦੇ ਫੱਟ ਤੇ ਫੱਟ ਲਾਉਂਦੀ ਸੀ। ਦੋ ਹੋਰ ਸਿਪਾਹੀ ਫੱਟੜ ਹੋ ਕੇ ਡਿੱਗ ਪਏ ।

ਦੀਪ ਕੌਰ ਦੇ ਸਰੀਰ ਉੱਤੇ ਇਕ ਦਰਜਨ ਤੋਂ ਵੱਧ ਘਾਓ ਲੱਗ ਚੁਕੇ ਸਨ। ਕਪੜੇ ਲਹੂ ਨਾਲ ਭਿੱਜ ਗਏ ਹਨ, ਪਰ ਅਜੇ ਤਕ ਉਹਦੀ ਹਿੰਮਤ ਵਿਚ ਫਰਕ ਨਹੀਂ ਪਿਆ ।

ਇੰਨੇ ਨੂੰ ਜਥਾ ਆ ਪੁੱਜਾ। ਜਥੇ ਨੂੰ ਵੇਖ ਕੇ ਬਾਕੀ ਦੇ ਦੋਵੇਂ ਸਿਪਾਹੀ ਨੱਸ ਉੱਠੇ । ਜੱਥਾ ਜਦ ਉਥੇ ਪੁੱਜਾ, ਤਾਂ ਇਸ ਮੈਦਾਨ ਨੂੰ ਲਹੂ ਲੁਹਾਨ ਵੇਖ ਕੇ ਮੂੰਹ ਵਿਚ ਉਂਗਲਾਂ ਪਾ ਕੇ ਰਹਿ ਗਿਆ। ਦੀਪ ਕੌਰ ਜ਼ਖਮਾਂ ਨਾਲ ਚੂਰ ਚੂਰ ਹੋ ਚੁੱਕੀ ਸੀ। ਉਸ ਨੂੰ ਘੋੜੇ ਤੋਂ ਉੱਤਾਰਿਆ ਗਿਆ। ਤਲਵਾਰ ਉਹਦੇ ਹੱਥ ਵਿਚ ਜੰਮ ਚੁੱਕੀ ਸੀ। ਮੁਸ਼ਕਲ ਨਾਲ ਮੁੱਠ ਖੋਹਲ ਕੇ ਕੱਢੀ। ਫੱਟਾਂ ਨੂੰ ਧੋ ਕੇ ਮਲ੍ਹਮ ਲਾਈ, ਪੱਟੀ ਬੱਧੀ, ਅੱਠ ਦਿਓ ਵਰਗੇ ਸਿਪਾਹੀਆਂ ਨੂੰ ਦਮ ਤੋੜਦਿਆਂ ਵੇਖ ਕੇ ਹਰ ਇਕ ਆਦਮੀ ਦੀਪ ਕੌਰ ਦੀ ਬਹਾਦਰੀ ਤੇ ਵਾਹ ਵਾਹ ਕਰਨ ਲੱਗਾ ।

## 'ਮੇਰੀ ਪਿਆਰੀ ਪੁੱਤਰੀ ਕਿੱਥੇ ਹੈ?'

ਅਨੰਦਪੁਰ ਵਿਚ ਦੀਵਾਨ ਲੱਗਾ ਹੈ। ਸ੍ਰੀ ਗੁਰੂ ਕਲਗੀਧਰ ਜੀ ਬ੍ਰਾਜਮਾਨ ਹਨ। ਸੰਗਤਾਂ ਨਾਮ ਦਾਨ ਤੇ ਜੀਅ ਦਾਨ ਪ੍ਰਾਪਤ ਕਰ ਕੇ ਨਿਹਾਲ ਹੋ ਰਹੀਆਂ ਹਨ। ਮਾਝੇ ਦੀ ਸੰਗਤ ਬੜੀ ਸ਼ਰਧਾ, ਪ੍ਰੇਮ ਤੇ ਭਗਤੀ ਵਿਚ ਮਗਨ ਦਰਬਾਰ ਵਿਚ ਹਾਜ਼ਰ ਹੋਈ। ਗੁਰੂ ਸਾਹਿਬ ਨੇ ਅੱਧ ਮੀਟੇ ਨੇਤਰ ਖੋਲ੍ਹੇ, ਜਥੇ ਵਲ ਵੇਖਿਆ ਤੇ ਫੁਰਮਾਇਆ :

'ਮੇਰੀ ਪਿਆਰੀ ਪੁਤ੍ਰੀ ਕਿਥੇ ਹੈ ?'

ਮਾਝੇ ਦੀ ਸੰਗਤ ਨੇ ਨਾਲ ੫੦ ਦੇ ਲੱਗ ਭਗ ਇਸਤਰੀਆਂ ਸਨ। ਜੋ ਸਿਖ ਧਰਮ ਤੇ ਭਰੋਸਾ ਰੱਖਣ ਵਿਚ ਅਪਨੀ ਨਜ਼ੀਰ ਆਪ ਹੀ ਸਨ। ਸੈਂਕੜੇ ਮੀਲਾਂ ਦੇ ਪੈਂਡੇ ਦੀਆਂ ਦਿੱਕਤਾਂ ਤੇ ਤਕਲੀਫਾ ਖਿੜੇ ਮੱਥੇ ਸਹਾਰ ਕੇ ਪੁੱਜੀਆਂ ਸਨ। ਸਿੱਖੀ ਸਿਦਕ, ਭਰੋਸਾ ਅਤੇ ਸ਼ੁਭ ਕਰਣੀ ਦੇ ਕਾਰਨ ਕੋਈ ਕਿਸੇ ਤੋਂ ਘੱਟ ਨਹੀਂ ਸੀ। ਕਿਸ ਨੂੰ ਪੁੱਤ੍ਰੀ ਤੇ ਪਿਆਰੀ ਪੁੱਤਰੀ ਹੋਣ ਦਾ ਮਾਨ ਬਖਸ਼ਿਆ ਗਿਆ ਹੈ ? ਏਹ ਗੱਲ ਉਹਨਾਂ ਦੀ ਸਮਝ ਵਿਚ ਨਹੀਂ ਆਈ। ਗੁਰੂ ਸਾਹਿਬ ਨੇ ਫਿਰ ਜਥੇਦਾਰ ਵਲ ਤਕਿਆ ਤੇ ਫੁਰਮਾਇਆ ਕਿ 'ਮੇਰੀ ਪੁੱਤਰੀ, ਹਾਂ ਪਿਆਰੀ ਪੁੱਤਰੀ ਕਿਥੇ ਹੈ ?'

'ਦੀਪ ਕੌਰ, ਫੱਟਾਂ ਨਾਲ ਚੂਰ ਤੇ ਦਰਦ ਨਾਲ ਨਿਢਾਲ ਹੋਣ ਦੇ ਕਾਰਣ ਐਨੀ ਸ਼ਕਤੀ ਨਹੀਂ ਰੱਖਦੀ ਸ਼ੀ ਕਿ ਉੱਠ ਕੇ ਬੈਠ ਸਕਦੀ, ਇਸ ਲਈ ਉਸ ਨੂੰ ਜਥੇ ਵਾਲੇ ਆਰਾਮ ਕਰਨ ਲਈ ਡੇਰੇ ਛਡ ਆਏ ਸਨ। ਗੁਰੂ ਸਾਹਿਬ ਦੇ ਹੁਕਮ ਨਾਲ ਜਥੇਦਾਰ ਗਿਆ। ਦੀਪ ਕੌਰ ਨੂੰ ਮੋਢਿਆਂ ਤੇ ਚੁੱਕ ਲਿਆਇਆ। ਦੀਪ ਕੌਰ ਨੇ ਗੁਰੂ ਸਾਹਿਬ ਦੇ ਚਰਨਾਂ ਤੇ ਮੱਥਾ ਟੇਕਿਆ। ਗੁਰੂ ਜੀ ਨੇ ਦਯਾ ਤੇ ਮਿਹਰ ਨਾਲ ਦੋਵੇਂ ਹੱਥ ਵਧਾਏ। ਉਸ ਦੇ ਸਿਰ ਨੂੰ ਚੁੱਕਿਆ। ਉਹਦੇ ਫੱਟ ਦੇਖੇ। ਅਪਨੇ ਹੱਥੀ ਮਲ੍ਹਮ ਲਾਈ ਤੇ ਪੱਟੀ ਬੰਨ੍ਹੀ। ਦੀਪ ਕੌਰ ਨੂੰ ਹੁਕਮ ਹੋਇਆ ਕਿ ਉਹ ਆਪਨੀ ਦੁੱਖ ਭਰੀ ਕਥਾ ਸੰਗਤ ਨੂੰ ਸੁਣਾਏ। ਦੀਪ ਕੌਰ ਦੀ ਕਥਾ ਸੁਣ ਕੇ ਹਰ ਇਕ ਦੇ ਲੂੰ ਕੰਡੇ ਖੜੇ ਹੋ ਗਏ। ਦੀਵਾਨ ਵਿਚ ਬੈਠੀ ਸੰਗਤ ਗਦ ਗਦ ਹੋ ਗਈ। ਗੁਰੂ ਸਾਹਿਬ ਨੇ ਸੰਗਤ ਨੂੰ ਇਸ ਤਰ੍ਹਾਂ ਕਿਹਾ :

"ਦੀਪ ਕੌਰ ਜੋ ਜੰਗਲ ਵਿਚ ਰਸਤਾ ਭੁੱਲੀ ਤੇ ਸੰਗ ਤੋਂ ਵਿਛੜੀ, ਬਘਿਆੜਾਂ ਵਿਚ ਘਿਰੀ ਹੋਈ ਹਿਰਨੀ ਵਾਂਗ ਭੀ ਹੋ ਗਈ। ਪਰ ਅਜਿਹੇ ਔਖੇ ਸਮੇਂ ਹਿੰਮਤ ਨਹੀਂ ਹਾਰੀ। ਭੈ ਭੀਤ ਨਹੀਂ ਹੋਈ ਤੇ ਹੌਸਲਾ ਹੱਥੋਂ ਨਹੀਂ ਛੱਡਿਆ। ਸਗੋਂ ਬੜੀ ਦਲੇਰੀ ਤੇ ਬਹਾਦਰੀ ਨਾਲ 'ਧਰਮ' ਤੇ 'ਇੱਜ਼ਤ' ਦੀ ਰਾਖੀ ਲਈ ਜਾਨ ਵਾਰਨ ਲਈ ਤਿਆਰ ਹੋ ਗਈ। ਵੈਰੀ ਦੇ ਤੇਜ਼ ਹਥਿਆਰਾਂ ਨਾਲ ਸ੍ਰੀਰ ਪੱਛਿਆ ਗਿਆ। 'ਪਤੀ ਬ੍ਰਤ' ਧਰਮ ਅਤੇ ਕੌਮ ਦੀ ਆਨ ਨੂੰ ਲਾਜ ਨਹੀਂ

ਲੱਗਣ ਦਿੱਤੀ । ਇਸ ਲਈ ਦੀਪ ਕੌਰ ਮੇਰੀ ਪਿਆਰੀ ਪੁੱਤਰੀ ਹੈ, ਤੇ ਮੈਂ ਇਸ ਤੇ ਪ੍ਰਸੰਨ ਹਾਂ ।"

"ਇਸਤ੍ਰੀ ਦਾ ਪਤੀ ਹੀ ਪ੍ਰਮੇਸ਼ਰ ਹੈ । ਪਤੀ ਹੀ ਗੁਰਦੇਵ ਹੈ । ਇਸਤ੍ਰੀ ਦਾ ਮਨ ਪਤੀ ਨਾਲ ਹੈ । ਓਹ ਇਸਤ੍ਰੀ ਜੋ ਅਪਨੇ ਪਤੀ ਤੇ ਕੇਵਲ ਆਪਨੇ ਹੀ ਪਤੀ ਨੂੰ ਪੁਰਸ਼ ਸਮਝ ਕੇ ਬਾਕੀ ਸਾਰੀ ਦੁਨੀਆਂ ਵਿਚ ਕਿਸੇ ਨੂੰ ਪੁਰਸ਼ ਨਹੀਂ ਸਮਝਦੀ। ਮਨ, ਬੱਚ, ਕਰਮ ਕਰ ਕੇ ਅਪਨੇ ਪਤੀਬ੍ਰਤ ਧਰਮ ਤੇ ਇਜ਼ਤ ਦੀ ਰਾਖੀ ਲਈ ਜਾਨ ਤਕ ਵਾਰ ਦੇਂਦੀ ਹੈ, ਓਹ ਇਸ ਦੁਨੀਆਂ ਵਿਚ ਉੱਜਲ ਮੁਖ ਪਾਉਣ ਵਾਲੀ ਤੇ ਅਗਲੀ ਦੁਨੀਆਂ ਵਿਚ ਸੁਰਖਰੂ ਹੋਈ, ਜਿਸ ਦਰਜੇ ਨੂੰ 'ਸੰਤ' ਅਤੇ 'ਯੋਗੀ' ਵਰ੍ਹਿਆਂ ਬੱਧੀ ਤਪ ਕਰ ਕੇ ਪ੍ਰਾਪਤ ਕਰਦੇ ਹਨ, ਓਹ ਉਸ ਨੂੰ ਸੁਤੇ ਹੀ ਪ੍ਰਾਪਤ ਹੋ ਜਾਂਦਾ ਹੈ ।"



# ਬੀਬੀ ਧਰਮ ਕੌਰ

## (ਸਾਹਿਬ ਰਾਇ ਕੀ ਕੁਟਲਤਾ)

ਨੌਸ਼ੈਹਰਾ ਜ਼ਿਲ੍ਹਾ ਲਾਹੌਰ ਦਾ ਸਾਹਿਬ ਰਾਏ ਚੌਧਰੀ ਬੜਾ ਹੰਕਾਰੀ ਆਦਮੀ ਸੀ। ਕੁਛ ਸੌ ਵਿਘੇ ਜ਼ਮੀਨ ਤੇ ਵੀਹ ਪੰਝੀ ਹਜ਼ਾਰ ਰੁਪਿਆ ਨਕਦ ਉਸਨੂੰ ਵੱਡਿਆਂ ਦੀ ਜਾਇਦਾਦ ਵਿਚ ਮਿਲਿਆ। ਉਸ ਨੇ ਇਹਦੀ ਅਜੇਹੀ ਮੱਤ ਮਾਰੀ ਕਿ ਇਹ ਇਖਲਾਕ, ਤਹਜ਼ੀਬ, ਇਨਸਾਫ, ਸਚਾਈ ਤੇ ਇਮਾਨਦਾਰੀ ਆਦਿਕ ਸ਼ੁਭ ਗੁਣਾਂ ਵੱਲੋਂ ਵੰਚਤ ਹੋ ਗਿਆ। ਇਸਦੇ ਲਈ ਇਹ ਗੱਲ ਅਸਹਿ ਸੀ ਕਿ ਇਸਦੇ ਹੁੰਦਿਆਂ ਪਿੰਡ ਵਾਲੇ ਕਿਸੇ ਹੋਰ ਦਾ ਮਾਨ ਕਰਨ। ਕਿਸੇ ਨੂੰ ਚੰਗਾ ਜਾਨਣ ਤੇ ਕਿਸੇ ਨੂੰ ਮਾਲਦਾਰ ਸਮਝਿਆ ਜਾਵੇ। ਸਾਹਿਬ ਰਾਏ ਦਾ ਖਿਆਲ ਸੀ ਕਿ ਸਾਰੇ ਜਹਾਨ ਦੇ ਆਦਮੀ ਇਸੇ ਦੀ ਸੇਵਾ ਅਤੇ ਆਗਯਾ ਪਾਲਣ ਲਈ ਬਨਾਏ ਗਏ ਹਨ। ਜਿਨ੍ਹਾਂ ਕੋਲੋਂ ਇਹ ਯੋਗ ਅਯੋਗ ਹਰ ਭਾਂਤ ਦਾ ਕੰਮ ਲੈ ਸਕਦਾ ਹੈ। ਰੱਬ ਦਾ ਹੁਕਮ ਕੋਈ ਨਹੀਂ ਮੰਨਦਾ ਤਾਂ ਨਾ ਮੰਨੇ, ਪਰ ਇਸ ਦੀ ਆਗਿਆ ਭੰਗ ਕਰਨ ਵਾਲਾ ਕਿਸੇ ਤਰ੍ਹਾਂ ਭੀ ਨਹੀਂ ਬਚ ਸਕਦਾ ਸੀ।

ਹਕੂਮਤ ਦਾ ਸਿੱਖਾਂ ਉੱਤੇ ਜ਼ੁਲਮ ਹੁੰਦਾ ਵੇਖਕੇ ਇਸ ਦੀ ਨਿਗਾਹ ਭੀ ਫਿਰ ਗਈ। ਇਸ ਦੀ ਜ਼ੈਲ ਵਿਚ ਜੋ ਸਿੱਖ ਵਸਦੇ ਸਨ, ਇਸਨੇ ਗੱਲ ਗੱਲ ਤੇ ਉਹਨਾਂ ਨੂੰ ਡਰਾਉਣਾ, ਧਮਕਾਉਣਾ, ਦਬਾਉਣਾ ਤੇ ਮੁਸੀਬਤਾਂ ਦੇ ਪੰਜੇ ਵਿੱਚ ਫਸਾਉਣਾ ਅਰੰਭ ਕਰ ਦਿਤਾ। ਨੌਸ਼ੈਹਰਾ ਦੇ ਸਿੱਖ ਵਾਹਕ ਸਨ, ਆਪਣੀਆਂ ਘੋੜੀਆਂ, ਗਊਆਂ, ਮਹੀਆਂ ਉਨ੍ਹਾਂ ਦੇ ਖੇਤਾਂ ਵਿਚ ਛੱਡ ਦੇਂਦਾ ਤੇ ਫਸਲ ਦਾ ਸੱਤਿਆਨਾਸ ਕਰ ਦੇਂਦਾ। ਜੇ ਕੋਈ ਸਿੱਖ ਫਰਿਆਦ ਕਰਦਾ ਤੇ ਨਿਆਂ ਕਰਾਣਾ ਚਾਹੁੰਦਾ ਤਾਂ ਓਹਦੇ ਕੇਸ ਪਕੜ ਕੇ ਉਲਟਾ ਬੇਇਜ਼ਤ ਕਰਿਆ ਕਰਦਾ ਸੀ।

ਇਕ ਵਾਰੀ ਸਾਹਬਿ ਰਾਏ ਦੀ ਘੋੜੀਆਂ ਗਵਾਚ ਗਈਆਂ। ਬਥੇਰਾ ਲੱਭਿਆ ਪਰ ਕੋਈ ਪਤਾ ਨਾ ਲਗਾ। ਇਸ ਵਿਚ ਭੀ ਸਾਹਿਬ ਰਾਏ ਨੇ ਸਿੱਖਾਂ ਨੂੰ ਦੁੱਖ ਦੇਣ ਦਾ ਢੰਗ ਕੱਢ ਲਿਆ। ਇਕ ਥਾਣੇਦਾਰ ਨੂੰ ਨਾਲ ਲੈ ਕੇ ਸ੍ਰਦਾਰ ਤਾਰਾ ਸਿੰਘ ਸਾਹਿਬ ਢਿੱਲਵਾਂ ਨਿਵਾਸੀ ਦੇ ਘਰ ਪੁੱਜਾ। ਸ੍ਰਦਾਰ ਤਾਰਾ ਸਿੰਘ ਨੇ ਬਥੇਰਾ ਸਮਝਾਇਆ ਕਿ ਤੁਹਾਡਾ ਚੋਰੀ ਦਾ ਮਾਲ ਮੇਰੇ ਕੋਲ ਨਹੀਂ, ਪਰ ਇਹ ਹਵਾ ਦੇ ਘੋੜੇ ਤੇ ਸਵਾਰ ਸੀ। ਕਿਸ ਤਰ੍ਹਾਂ ਮੰਨਦਾ ? ਇਸਨੇ ਸਿੱਖਾਂ ਦੇ ਵਿਰੁੱਧ ਬੜੀਆਂ ਅਸਿਹ, ਕਰੜੀਆਂ ਤੇ ਦਿਲ ਦੁਖਾਵੀਆਂ ਗੱਲਾਂ ਕਰਨੀਆਂ ਅਰੰਭ ਕਰ ਦਿਤੀਆਂ। ਜਿਸ ਕਰਕੇ ਦੋਹੀਂ ਪਾਸੀਂ ਖਿੱਚਮ ਖਿੱਚੀ ਵਧਣ ਲੱਗੀ। ਐਥੋਂ ਤਕ

ਕਿ ਸਾਹਿਬ ਰਾਏ ਨੇ ਤਲਵਾਰ ਧੂਹ ਕੇ ਹੱਲਾ ਕਰ ਦਿੱਤਾ। ਸ੍ਰਦਾਰ ਤਾਰਾ ਸਿੰਘ ਆਪਣੇ ਸਾਥੀਆਂ ਸਣੇ ਸਾਹਮਣੇ ਆਇਆ। ਥਾਣੇਦਾਰ ਮਾਰਿਆ ਗਿਆ ਤੇ ਸਾਹਿਬ ਰਾਏ ਨੂੰ ਸ੍ਰਦਾਰ ਤਾਰਾ ਸਿੰਘ ਨੇ ਫੜ ਕੇ ਖਾਲਸਾ ਜੀ ਦੇ ਹਵਾਲੇ ਕਰ ਦਿਤਾ ਕਿ ਓਹਦੀਆਂ ਗਾਲ੍ਹਾਂ ਕਰੜੇ ਬੋਲਾਂ ਤੇ ਅਤਿਆਚਾਰ ਲਈ ਜੋ ਇਹ ਸਿੱਖਾਂ ਅਤੇ ਹੋਰ ਰੱਬ ਦੇ ਬੰਦਿਆਂ ਤੇ ਕਰਦਾ ਰਿਹਾ ਹੈ, ਉਚਿੱਤ ਡੰਡ ਦੇਣ। ਸਾਹਿਬ ਰਾਏ ਬਾਬਤ ਹਰ ਤਰਾਂ ਦੇ ਤਹਕੀਕਾਤ ਕਰਕੇ ਉਸ ਦੇ ਪਾਪਾਂ ਦਾ ਅਨੁਮਾਨ ਅਨੁਸਾਰ ਫੈਸਲਾ ਹੋਇਆ ਕਿ ਸਾਹਿਬ ਰਾਏ ਨੂੰ ਜੁੱਤੀਆਂ ਮਾਰੀਆਂ ਜਾਣ ਕਿ ਇਸਦੇ ਸਿਰ ਤੇ ਇਕ ਵਾਲ ਭੀ ਨਾ ਰਹੇ, ਸਜ਼ਾ ਦੇ ਕੇ ਛੱਡ ਦਿੱਤਾ ਗਿਆ। ਸਾਹਿਬ ਰਾਏ ਸਿੱਧਾ ਜ਼ਅਫਰ ਬੇਗ ਫੌਜਦਾਰ ਪੱਟੀ ਤੇ ਕੋਲ ਪੁੱਜਾ ਤੇ ਸਿੱਖਾਂ ਦੇ ਵਿਰੁਧ ਮਦਦ ਦੀ ਦਰਖ਼ਾਸਤ ਕੀਤੀ। ਜ਼ਅਫਰ ਬੇਗ ਆਪ ਫੌਜ਼ ਲੈ ਕੇ ਆਇਆ। ਸ੍ਰਦਾਰ ਤਾਰਾ ਸਿੰਘ ਦੇ ਸਾਥੀ ਭਾਵੇਂ ਡੂਢ ਸੌ ਤੋਂ ਵਧੀਕ ਨਹੀਂ ਸੀ, ਪਰ ਤਾਂ ਭੀ ਉਨ੍ਹਾਂ ਨੇ ਜ਼ਅਫਰ ਬੇਗ ਤੇ ਉਸਦੀ ਫੌਜ ਨੂੰ ਐਸ ਤਰ੍ਹਾ ਚਣੈ ਚਬਵਾਏ ਕਿ ਉਹ ਤੋਬਾ ਤੋਬਾ ਕਰ ਉੱਠੇ ਸਾਹਿਬ ਰਾਏ ਮਾਰਿਆ ਗਿਆ। ਜ਼ਅਫਰ ਬੇਗ ਫੱਟੜ ਹੋ ਕੇ ਮਾੜੀ ਕੰਬੋ ਵਿਚ ਜਾ ਪੁੱਜਾ ਤੇ ਜਿੱਤ ਸ੍ਰਦਾਰ ਤਾਰਾ ਸਿੰਘ ਦੇ ਹੱਥ ਰਹੀ।

### *ਰੰਗ ਵਿਚ ਭੰਗ :*

**ਹਨੇਰ ਨਗਰੀ, ਅਨਬੂਝ ਰਾਜਾ ।**
**ਟਕੇ ਸੇਰ ਭਾਜੀ, ਟਕੇ ਸੇਰ ਖਾਜਾ ।**

ਅੰਮ੍ਰਿਤਸਰ ਤੋਂ ਥੋੜ੍ਹੇ ਮੀਲਾਂ ਦੀ ਵਿਥ ਤੇ ਪੱਛਮ ਵੱਨੇ ਚਵਿੰਡਾ ਨਾਮ ਦਾ ਇਕ ਪਿੰਡ ਵਸਦਾ ਹੈ। ਇਥੋਂ ਦੇ ਸਰਦਾਰ ਬਹਾਦਰ ਸਿੰਘ ਅਪਨੇ ਸਮੇਂ ਵਿਚ ਕੌਮ-ਪ੍ਰਸਤੀ, ਰੱਬ ਤਰਸੀ, ਗਰੀਬ ਪ੍ਰਵਰੀ, ਧਰਮ ਲਈ ਜਾਨ ਵਾਰਨ ਅਤੇ ਕੁਰਬਾਨੀ ਲਈ ਸਾਰੇ ਇਲਾਕੇ ਵਿਚ ਮਸ਼ਹੂਰ ਸਨ, ਅਤੇ ਉਸ ਇਲਾਕੇ ਦੇ ਸਿੱਖਾਂ ਵਿਚ ਜਥੇਦਾਰ ਸਨ। ਆਪ ਬਹੁਤਾ ਸ੍ਰੀ ਅੰਮ੍ਰਿਤਸਰ ਨਿਵਾਸ ਰੱਖਦੇ ਸਨ। ਪੰਥ ਦੀ ਸੇਵਾ ਵਿੱਚ ਲੱਗੇ ਰਹਿੰਦੇ ਤੇ ਭਜਨ ਬੰਦਗੀ ਵਿਚ ਦਿਨ ਬਤੀਤ ਕਰਦੇ ਸਨ।

ਬਿਕ੍ਰਮੀ ਸੰਮਤ ੧੭੯੨ ਵਿਚ ਆਪ ਦੇ ਸਪੁੱਤਰ ਦਾ ਵਿਆਹ ਸੀ। ਦੂਰ ਦੇ ਨੇੜੇ ਦੇ ਮਿੱਤ੍ਰ ਯਾਰ ਤੇ ਸਾਕ ਅੰਗ ਸਭ ਆਏ ਹੋਏ ਸਨ। ਵਿਆਹ ਦੇ ਫੇਰੇ ਹੋ ਰਹੇ ਸਨ, ਕਿ ਇਕ ਆਦਮੀ ਖ਼ਬਰ ਲਿਆਇਆ, ਕਿ ਮਾੜੀ ਕੰਬੋ ਦੇ ਪਿੰਡ ਵਾਲਿਆਂ ਦੇ ਮੁਕੱਬਰੀ ਕਰਨ ਤੇ ਜ਼ਅਫਰ ਬੇਗ ਆਪਣੇ ਸਿਪਾਹੀ ਅਤੇ ਫਿਰਤੂ ਫੌਜ਼ ਨਾਲ ਲੈ ਕੇ ਪਟੀਓਂ ਆ ਗਿਆ ਹੈ, ਤੇ ਥੋੜ੍ਹੇ ਚਿਰ ਵਿਚ ਇਸ ਪਿੰਡ ਨੂੰ ਘੇਰਾ ਪਾ ਕੇ ਜੰਗ ਕਰੇਗਾ।

ਚਵਿੰਡੇ ਵਿਚ ਕੱਠੇ ਹੋਏ ਹੋਏ ਸਿਖ ਚੋਰ ਨਹੀਂ ਸਨ । ਰਾਜ ਵਿਰੁੱਧ ਕੋਈ ਗੱਲਬਾਤ ਕਰਨ ਲਈ ਇਕੱਠੇ ਨਹੀਂ ਹੋਏ ਸੀ । ਇਨ੍ਹਾਂ ਨੇ ਕੋਈ ਪਾਪ ਨਹੀਂ ਕੀਤਾ ਸੀ । ਇਹਨਾਂ ਨੇ ਕੋਈ ਗੁਨਾਹ ਨਹੀਂ ਕੀਤਾ ਸੀ ਤੇ ਨਾ ਹੀ ਕਿਸੇ ਇਖਲਾਕੀ ਜਾਂ ਪੋਲੀਟੀਕਲ ਦੋਸ਼ ਦੇ ਦੋਸ਼ੀ ਸਨ । ਪਰ ਉਸ ਸਮੇਂ ਦੇ ਹਾਕਮਾਂ ਦੇ ਖਿਆਲ ਵਿਚ ਚੋਰੀ ਕਰਨਾ, ਡਾਕਾ ਮਾਰਨਾ ਤੇ ਆਦਮੀ ਨੂੰ ਕਤਲ ਕਰਨਾ, ਇਹ ਅਜੇਹੇ ਦੋਸ਼ ਸਨ, ਕਿ ਜਿਨ੍ਹਾਂ ਤੇ ਪੜਦਾ ਪੈ ਸਕਦਾ ਸੀ, ਪਰ ਕਿਸੇ ਦਾ ਸਿੱਖ ਬਣ ਜਾਣਾ ਏਸ ਤਰ੍ਹਾਂ ਦਾ ਅਪ੍ਰਾਧ ਸੀ ਕਿ ਜੋ ਕਿਸੇ ਤਰ੍ਹਾਂ ਭੀ ਅੱਖਾਂ ਤੋਂ ਓਹਲੇ ਨਹੀਂ ਕੀਤਾ ਜਾ ਸਕਦਾ ਸੀ, ਸਗੋਂ ਸਿੱਖ ਬਣਨ ਵਾਲਿਆਂ ਨੂੰ ਜਿੰਨੀ ਬੇਦਰਦੀ ਅਤੇ ਬੇਰੈਹਮੀ ਦੀ ਕੋਈ ਸਜ਼ਾ ਦੇਂਦਾ ਸੀ, ਓਹ ਉੱਨਾਂ ਹੀ ਲਾਇਕ ਅਤੇ ਤਰੱਕੀ ਦਾ ਹੱਕਦਾਰ ਸਮਝਿਆ ਜਾਂਦਾ ਸੀ ।

ਹਾਂ ! ਚਵਿੰਡੇ ਵਿਚ ਇਕੱਠੇ ਹੋਏ ਸਿੱਖਾਂ ਦਾ ਦੂਜਾ ਅਪ੍ਰਾਧ ਇਹ ਸੀ, ਕਿ ਜ਼ਅਫਰ ਬੇਗ ਫੌਜਦਾਰ ਨੂੰ ਸ਼ਹੀਦ ਤਾਰਾ ਸਿੰਘ ਪਾਸੋਂ ਲੜਾਈ ਵਿਚ ਸਖ਼ਤ ਹਾਰ ਹੋਈ ਸੀ ਤੇ ਮਸਾਂ ੨ ਉਸਨੇ ਨੱਸ ਕੇ ਜਾਨ ਬਚਾਈ ਸੀ । ਭਾਵੇਂ ਚਵਿੰਡੇ ਵਿਚ ਸ਼ਹੀਦ ਤਾਰਾ ਸਿੰਘ ਨਹੀਂ ਆਇਆ, ਪਰ ਓਹ ਭੀ ਸਿੱਖ ਸੀ ਤੇ ਏਹ ਭੀ ਸਿੱਖ, ਅਤੇ ਜ਼ਅਫਰ ਬੇਗ ਨੇ ਬਦਲਾ ਲੈਣਾ ਸੀ, ਭਾਵੇਂ ਕਿਸੇ ਸਿੱਖ ਤੋਂ ਲੈਂਦਾ :-

*ਹਨੇਰ ਨਗਰੀ ਅਨਬੂਝ ਰਾਜਾ ।*
*ਟਕੇ ਸੇਰ ਭਾਜੀ, ਟਕੇ ਸੇਰ ਖਾਜਾ।*

ਵਾਲੀ ਗੱਲ ਕੀਤੀ । ਜ਼ਅਫਰ ਬੇਗ ਨੇ ਚਵਿੰਡੇ ਨੂੰ ਘੇਰਾ ਪਾ ਲਿਆ, ਇਕੱਠੇ ਹੋਏ ਸਿੱਖ ਸਰਦਾਰਾਂ ਨੇ ਸੁਣਕੇ ਅਨਸੁਣੀ ਕਰ ਛੱਡੀ । ਬੇ ਫਿਕਰੀ ਨਾਲ ਅਨੰਦ ਮਰਯਾਦਾ ਹੋਈ । ਖਾਲਸਾ ਜੀ ਨੇ ਪ੍ਰਸ਼ਾਦ ਛੱਕਿਆ । ਆਪਣੇ ਆਪਣੇ ਘੋੜਿਆਂ ਤੇ ਸਵਾਰ ਹੋਏ, ਖੰਡੇ ਪਕੜੇ, ਢਾਲਾਂ ਸੰਭਾਲੀਆਂ ਤੇ ਇਕ ਪਹੇ ਦੇ ਨਾਕੇ ਤੇ ਖੜੀ ਫੌਜ ਤੇ ਟੁੱਟ ਪਏ ।ਅੱਗੇ ਆਉਣ ਵਾਲੇ ਸਿਪਾਹੀਆਂ ਵਿਚੋਂ ੩੦ ਕੁ ਮਾਰੇ ਗਏ, ੫੦ ਤੋਂ ਵੱਧ ਫੱਟੜ ਹੋਏ, ਸ੍ਰਦਾਰ ਬਹਾਦਰ ਸਿੰਘ ਤੇ ਉਹਨਾਂ ਦੇ ਸਾਥੀ ਵੈਰੀ ਦੀ ਫੌਜ ਨੂੰ ਚੀਰਦੇ ਹੋਏ ਮੱਖਣ ਵਿਚੋਂ ਵਾਲ ਵਾਂਗ ਨਿਕਲ ਗਏ । ਸਿੱਖਾਂ ਦਾ ਵਾਲ ਭੀ ਵਿੰਗਾ ਨਾ ਹੋਇਆ ।

### ਖਸਿਆਨੀ ਬਿੱਲੀ ਖੁੰਭਾਂ ਪੁੱਟੇ :

ਜ਼ਅਫਰ ਬੇਗ ਨੇ ਪਹਿਲੀ ਵਾਰੀ ਸ੍ਰਦਾਰ ਤਾਰਾ ਸਿੰਘ ਸ਼ਹੀਦ ਤੋਂ ਸਿਰ ਕਟਵਾਯਾ ਸੀ । ਹੁਣ ਸ੍ਰਦਾਰ ਬਹਾਦਰ ਸਿੰਘ ਨੇ ਤਾਂ ਇਨ੍ਹਾਂ ਦਾ ਨੱਕ ਹੀ ਵੱਢ ਕੇ ਰੱਖ ਦਿੱਤਾ । ਇਸ ਹਾਰ ਤੋਂ ਬੜਾ ਸ਼ਰਮਿੰਦਾ ਹੋਇਆ । ਪਰ ਖਾਲਸਾ ਹਰਨ ਹੋ ਚੁੱਕਾ ਸੀ, ਹੁਣ ਜ਼ਅਫਰ ਬੇਗ ਮੁੜ ਜਾਵੇ ਤਾਂ ਕੀ ਦੱਸੇ ਕਿ ਸੌ ਕੁ ਆਦਮੀ

ਕਤਲ ਕਰਾਉਣ ਗਿਆ ਸੀ ? ਜਾਂ ਬਦਲੇ ਵਿਚ ਇਕ ਸੌ ਦੇ ਟਾਕਰੇ ਵਿਚ ਇਕੋ ਹੀ ਸ਼ਹੀਦ ਕਰ ਕੇ ਦਿਲ ਨੂੰ ਧੀਰਜ ਦੇ ਲੈਂਦਾ, ਪਰ ਇਥੇ ਤਾਂ ਓਹਦੇ ਕੋਲੋਂ ਇੰਨੀ ਭੀ ਨਾ ਬਣ ਆਈ। ਇਸ ਫੌਜ਼ਦਾਰ ਨੇ ਮਰਦਾਂ ਕੋਲੋਂ ਭਾਂਜ ਖਾਕੇ 'ਖਸਿਆਨੀ ਬਿੱਲੀ ਖੁੰਭਾਂ ਪੁੱਟੇ' ਵਾਲੀ ਗੱਲ ਕੀਤੀ, ਅਰਥਾਤ ਸ਼ਾਦੀ ਦੇ ਸਮੇਂ ਇਕੱਠੀਆਂ ਹੋਈਆਂ ੨ ਸਿਖ ਇਸਤ੍ਰੀਆਂ ਤੇ ਹੱਲਾ ਕਰਨ ਲਈ ਪਿੰਡ ਵਿਚ ਜਾ ਵੜਿਆ।

ਇਸਤ੍ਰੀਆਂ ਤੇ ਵਾਰ ਕਰਨਾ ਕਿਸੇ ਮਜ਼ਬ ਵਿਚ ਯੋਗ ਨਹੀਂ, ਤੇ ਨਾ ਹੀ ਸਭਿਅਤਾ ਇਸਤ੍ਰੀਆਂ ਤੇ ਹੱਲਾ ਕਰਨਾ ਵਾਜਬ ਦੱਸਦੀ ਹੈ। ਖਾਲਸਾ ਜੀ ਨੇ ਤਾਂ ਸੈਂਕੜੇ ਵਾਰੀ ਲੜਾਈ ਦੇ ਮੈਦਾਨ ਵਿਚ ਹੱਥ ਆਈਆਂ ਮੁਸਲਮਾਨ ਇਸਤ੍ਰੀਆਂ ਨੂੰ ਬੜੀ ਇਜ਼ਤ ਤੇ ਸਤਿਕਾਰ ਨਾਲ ਓਹਨਾਂ ਦੇ ਘਰੀਂ ਪਹੁੰਚਾ ਦਿਤਾ ਸੀ, ਪਰ ਇਸ ਮਹਿਦੂਦ ਨੇ ਘਰ ਬੈਠੀਆਂ ਇਸਤ੍ਰੀਆਂ ਦੇ ਨਾਲ ਲੜਨਾ ਬਹਾਦਰੀ ਸਮਝੀਂ।

੨੦ ਕੁ ਸਿੱਖ ਇਸਤ੍ਰੀਆਂ ਸ੍ਰਦਾਰ ਬਹਾਦਰ ਸਿੰਘ ਦੇ ਘਰ ਵਿਚ ਇਕੱਤ੍ਰ ਸਨ। ਜ਼ਅਫਰ ਬੇਗ ਦੇ ਇਸ ਕਮੀਨੇ ਖਿਆਲ ਦੀ ਖਬਰ ਹੁੰਦਿਆਂ ਹੀ, ਓਹਨਾਂ ਨੇ ਘਰ ਦਾ ਬੂਹਾ ਢੋ ਲਿਆ। ਦੋ ਬੂਹੇ ਤੇ ਖੜੋ ਗਈਆਂ, ਦੋ ਕੰਧਾਂ ਦੀ ਦੇਖ ਭਾਲ ਕਰਨ ਲੱਗੀਆਂ ਤਾਂ ਜੋ ਵੈਰੀ ਕਿਸੇ ਥਾਂ ਵਿਚ ਛੇਕ ਕਰ ਕੇ ਅੰਦਰ ਨ਼ਾ ਆ ਵੜੇ। ੧੪ ਬੰਦੂਕਾਂ ਤੇ ਤੀਰਕਮਾਨ ਸੰਭਾਲ ਕੇ ਛੱਤ ਤੇ ਬੈਠ ਵੈਰੀ ਨੂੰ ਉਡੀਕਨ ਲੱਗੀਆਂ ਤੇ ਦੋ ਉਹਨਾਂ ਦੇ ਕੋਲ ਖੜੀਆਂ ਕੀਤੀਆਂ ਗਈਆਂ ਤਾਂ ਜੋ ਲੋੜ ਅਨੁਸਾਰ ਚੀਜ਼ਾਂ ਪਹੁੰਚਾਉਣ

ਇਹ ਭੀ ਅਨੋਖੀ ਲੜਾਈ ਸੀ। ਇਕ ਪਾਸੇ ਮਿਰਜ਼ਾ ਜ਼ਅਫਰ ਬੇਗ ਖਾਂ ਸਾਹਿਬ ਬਹਾਦਰ ਮਰਦਾਂ ਪਾਸੋਂ ਸਿਰ ਭਨਾ ਕੇ ਇਸਤ੍ਰੀਆਂ ਨਾਲ ਜ਼ੋਰ ਅਜਮਾਣ ਲਈ ਬਹੁਤ ਸਾਰਾ ਲਸ਼ਕਰ ਲੈ ਕੇ ਆਉਂਦਾ ਹੈ। ਦੂਜੇ ਪਾਸੇ ਕੇਵਲ ੨੦ ਸਿੱਖ ਇਸਤ੍ਰੀਆਂ ਹਨ ਜੋ ਅਪਨੀ ਪੱਤ, ਆਬਰੂ ਬਚਾਉਣ ਲਈ ਸਿਰ ਤਲੀ ਤੇ ਰੱਖੀ ਖੜੀਆਂ ਹਨ। ਮਿਰਜ਼ਾ ਜ਼ਅਫਰ ਬੇਗ ਮਰਦਾਂ ਤੋਂ ਖਾਦੀ ਭਾਂਜ ਦਾ ਦਾਗ ਮਿਟਾਉਣ ਲਈ ਖਿੱਝ ਕੇ ਅੱਗੇ ਵਧਣ ਦਾ ਹੁਕਮ ਦੇਂਦਾ ਹੈ, ਪਰ ਟਾਕਰੇ ਵਿਚ ਸਿੱਖ ਇਸਤ੍ਰੀਆਂ ਅਤੁੱਲ ਬਲ, ਅਟੱਲ ਸਾਹਸ ਤੇ ਨਿਰਭੈ ਹੋ ਰਾਹ ਰੋਕੀ ਟੋਟੇ ਟੋਟੇ ਹੋ ਜਾਣ ਲਈ ਤਿਆਰ ਖੜੀਆਂ ਹਨ।

ਜ਼ਅਫਰ ਬੇਗ ਦੀ ਫੌਜ ਦੇ ਸਾਹਮਣੇ ਆਉਂਦਿਆਂ ਹੀ ਸਿੰਘਣੀਆਂ ਦੀਆਂ ਬੰਦੂਕਾਂ ਦੀ ਵਾਛੜ ਨੇ ਪੈਹਲੀ ਕਤਾਰ ਨੂੰ ਮੁਕਾ ਦਿੱਤਾ, ਦੂਜੀ ਵਾਛੜ ਨੇ ਦੂਜੀ ਕਤਾਰ ਨੂੰ ਤੇ ਤੀਸਰੀ ਨਾਲ ਤੀਜੀ ਕਤਾਰ ਵਾਲਿਆਂ ਦੀ ਸਫਾਈ ਹੋ ਗਈ। ਇਸ ਤਰ੍ਹਾਂ ਗੋਲੀਆਂ ਨਿਸ਼ਾਨੇ ਤੇ ਲਗਦੀਆਂ ਤੇ ਅਪਨੀ ਫੌਜ਼ ਤੇ ਹਨੇਰ ਦੀ ਅੱਗ ਵਸਦੀ ਦੇਖ ਕੇ ਜ਼ਅਫਰ ਬੇਗ ਦਾ ਦਿਲ ਧੜਕਿਆ। ਉਸ ਦੇ ਸਾਥੀ ਘਬਰਾ ਗਏ

ਤੇ ਉਨ੍ਹਾਂ ਦੇ ਪੈਰਾਂ ਨੇ ਅੱਗੇ ਵਧਣੋਂ ਜਵਾਬ ਦੇ ਦਿੱਤਾ। ਹੁਣ ਸਿੱਖ ਇਸਤ੍ਰੀਆਂ ਨੇ ਕਮਾਨ ਤੀਰ ਸੰਭਾਲੇ, ਚਿੱਲੇ ਚੜ੍ਹਾਏ, ਪਲੋ ਪਲੀ ਵਿਚ ਅਕਾਸ਼ ਵਿਚ ਤੀਰ ਹੀ ਤੀਰ ਉੱਡਦੇ ਦਿੱਸਣ ਲੱਗੇ, ਅਕਾਸ਼ ਤੀਰਾਂ ਦੀ ਸਾਂ ਸਾਂ ਨਾਲ ਗੂੰਜ ਉੱਠਿਆ, ਤੀਰਾਂ ਦੇ ਤਿੱਖੇ ਵਾਰਾਂ ਦੀ ਝੜੀ ਲੱਗ ਗਈ। ਇਕ ਇਕ ਤੀਰ ਦੋ ਦੋ ਤਿੰਨ ਤਿੰਨ ਤੇ ਚਾਰ ਚਾਰ ਤੱਕ ਦਾ ਕੰਮ ਮੁਕਾਉਣ ਲੱਗਾ। ਲੋਥਾਂ ਦੇ ਢੇਰ ਲੱਗ ਗਏ ਤੇ ਖ਼ੂਨ ਦੀ ਨਦੀ ਵਗ ਤੁਰੀ। ਜ਼ਅਫਰ ਬੇਗ ਪੰਜਾਹ ਚੋਣਵੇਂ ਬਹਾਦਰ ਸਿਪਾਹੀਆਂ ਨੂੰ ਨਾਲ: ਲਈ ਇਸ ਵਸਦੀ ਅੱਗ ਵਿਚ ਅੱਗੇ ਵਧਦਾ ਮਕਾਨ ਦੀਆਂ ਕੰਧਾਂ ਤਕ ਆ ਪੁੱਜਾ। ਹੁਣ ਗੋਲੀਆਂ ਤੇ ਤੀਰਾਂ ਦਾ ਕੰਮ ਮੁਕ ਚੁੱਕਾ ਸੀ। ੧੦ ਸਿੱਖ ਇਸਤ੍ਰੀਆਂ ਨੇ ਤਲਵਾਰਾਂ ਫੜੀਆਂ ਤੇ ਛੱਤ ਤੋਂ ਛਾਲ ਮਾਰ ਕੇ ਵੈਰੀ ਤੇ ਹੱਲਾ ਕੀਤਾ। ਏਹਨਾਂ ਵਿਚ ਇਕ ਧਰਮ ਕੌਰ ਸ੍ਰਦਾਰ ਬਹਾਦਰ ਸਿੰਘ ਦੀ ਨੂੰਹ ਸੀ, ਜਿਸਦਾ ਕਿ ਅਜੇ ਕੋਈ ਦੋ ਘੰਟੇ ਪਹਿਲੋਂ ਵਿਆਹ ਹੋਇਆ ਸੀ। ਇਸਦੀ ਤਲਵਾਰ ਪ੍ਰਲੈ ਦਾ ਚਿੱਤਰ ਅੱਖਾਂ ਅੱਗੇ ਲਿਆ ਰਹੀ ਸੀ। ਬੜੀ ਚੁਸਤੀ ਅਤੇ ਸਫਾਈ ਨਾਲ ਵੈਰੀ ਦੇ ਵਾਰ ਨੂੰ ਬਚਾਉਂਦੀ ਤੇ ਆਪਣੀ ਲਹੂ ਭਰੀ ਤਲਵਾਰ ਨਾਲ ਵੈਰੀ ਦੀ ਸਤਿਆ ਨੂੰ ਮੁਕਾਉਂਦੀ ਸੀ।

ਧਰਮ ਕੌਰ ਫੱਟੜ ਹੋ ਕੇ ਧਰਤੀ ਤੇ ਡਿੱਗ ਪਈ। ਜ਼ਅਫਰ ਬੇਗ ਸੋਚਦਾ ਹੀ ਸੀ, ਧਰਮ ਕੌਰ ਨੂੰ ਚੁੱਕ ਕੇ ਘੋੜੇ ਤੇ ਰੱਖ ਕੇ ਲੈ ਜਾਏ, ਕਿ ਧਰਮ ਕੌਰ ਹਾਂ! ਬੇਸੁਧ ਪਈ ਧਰਮ ਕੌਰ ਅਪਨੇ ਵਲ ਓਪਰੇ ਮਰਦਾ ਦਾ ਹੱਥ ਵਧਦਾ ਦੇਖ ਕੇ ਲਾਲ ਹੋ ਗਈ ਤੇ ਬੜੀ ਤੇਜ਼ੀ ਨਾਲ ਉਹਦਾ ਬੇਸ਼ਕਤ ਹੱਥ ਉਠਿਆ ਤੇ ਤਲਵਾਰ ਦੇ ਵਾਰ ਨਾਲ ਜ਼ਅਫਰ ਬੇਗ ਦਾ ਉਸ ਵਲ ਵਧਿਆ ਹੋਇਆ ਹੱਥ ਕੇਲੇ ਵਾਂਗ ਕਟ ਕੇ ਧਰਤੀ ਤੇ ਜਾ ਪਿਆ, ਜ਼ਅਫਰ ਬੇਗ ਨੇ ਹੱਥ ਕਟਵਾ ਨੱਸਣ ਦੀ ਕੀਤੀ।

ਇਸ ਲੜਾਈ ਵਿੱਚ ਕੇਵਲ ਚਾਰ ਸਿੰਘਣੀਆਂ ਫਟੜ ਹੋਈਆਂ। ਜ਼ਅਫਰ ਬੇਗ ਦੇ ਦੋ ਸੌ ਜਵਾਨ ਕੰਮ ਆਏ ਤੇ ਬਾਕੀ ਦਿਆਂ ਨੱਸ ਕੇ ਜਾਨਾਂ ਬਚਾਈਆਂ।

ਓਹ ਕੌਮ, ਜਿਸਦੀਆਂ ਇਸਤ੍ਰੀਆਂ ਘਰ ਦੇ ਕੰਮਾਂ ਅਤੇ ਜੰਗ ਦੇ ਢੰਗਾਂ ਤੋਂ ਐਨੀਆਂ ਜਾਣੂ ਹਨ, ਕੌਮ ਦੀ ਆਨ ਬਾਨ ਆਏ ਸ਼ਾਨ ਨੂੰ ਅਟੱਲ ਰੱਖਣ ਲਈ ਇਸ ਤਰ੍ਹਾਂ ਆਪਾ ਵਾਰਨ ਨੂੰ ਤਿਆਰ ਹਨ, ਜਿਸ ਕੌਮ ਦੀਆਂ ਇਸਤ੍ਰੀਆਂ ਇਸ ਗੱਲ ਦਾ ਪ੍ਰਣ ਕਰ ਚੁੱਕੀਆਂ ਹਨ, ਕਿ ਜੇ ਜਹਾਨ ਤੇ ਜੀਉਂਦਿਆਂ ਰਹਾਂਗੀਆਂ ਤਾਂ 'ਧਰਮ' ਇਜ਼ਤ ਅਤੇ ਨੇਕ ਨਾਮ ਨਾਲ ਜੀਵਾਂਗੀਆਂ, ਨਹੀਂ ਤਾਂ ਆਪਣੇ ਧਰਮ ਨੂੰ ਵੱਟਾ ਲਾਉਣ ਤੋਂ ਪਹਿਲੇ ਹੀ ਸਰੀਰ ਛੱਡ ਦੇਵਾਂਗੀਆਂ, ਉਸ ਕੌਮ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ।

# ਬੀਬੀ ਸ਼ਰਨ ਕੌਰ

## (ਜੰਗ ਚਮਕੌਰ !)

ਅਨੰਦਪੁਰ ਦਾ ਕਿਲ੍ਹਾ ਛੱਡ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਚਮਕੌਰ ਪੁੱਜੇ, ਸ਼ਾਹੀ ਲਸ਼ਕਰ ਤੇ ਹਿੰਦੂ ਰਾਜੇ ਕੀਤੇ ਹੋਏ ਕੌਲ ਕਰਾਰ ਤੋੜ , ਕਸਮਾਂ ਤੇ ਸੁਗੰਧਾਂ ਤੋਂ ਮੂੰਹ ਮੋੜ ਹਥਿਆਰ ਚੁੱਕ ਕੇ ਹੰਕਾਰ ਵਿਚ ਮੱਤੇ ਆ ਪੁੱਜੇ ਤੇ ਇਸ ਥਾਂ ਨੂੰ ਚੁਗਿਰਦਿਓਂ ਘੇਰ ਲਿਆ ।

ਚਮਕੌਰ ਕੋਈ ਕਿਲ੍ਹਾ ਨਹੀਂ ਸੀ, ਤੇ ਨਾ ਹੀ ਕੋਈ ਪੱਕਾ ਮਕਾਨ ਸੀ। ਇਹ ਇਕ ਧੁੱਪ ਅਤੇ ਮੀਂਹ ਤੋਂ ਸਿਰ ਲੁਕਾਣ ਲਈ ਬਹੁਤ ਮਮੂਲੀ ਜਿਹੀ ਕੱਚੀ ਗੜ੍ਹੀ ਬਣੀ ਹੋਈ ਸੀ, ਚੁਗਿਰਦੇ ਕਈ ਮੀਲਾਂ ਵਿਚ ਫੈਲੇ ਹੋਏ ਲਸ਼ਕਰ ਦੇ ਚਮਕੀਲੇ ਹਥਿਆਰਾਂ ਨਾਲ ਇਕ ਅਸਗਾਹ ਸਮੁੰਦਰ ਠਾਠਾਂ ਮਾਰਦੇ ਹੋਣ ਦਾ ਅੱਖਾਂ ਨੂੰ ਧੋਖਾ ਲੱਗਣ ਲੱਗਾ ਤੇ ਮਲੂਮ ਹੁੰਦਾ ਸੀ, ਕਿ ਇਹ ਚਮਕੌਰ ਦੀ ਕੱਚੀ ਗੜ੍ਹੀ ਦੀ ਬੇੜੀ ਦਾ ਥੋੜ੍ਹੀ ਦੇਰ ਵਿਚ ਥਹੁ ਪਤਾ ਨਾ ਰਹੇਗਾ ।

ਸ਼ਾਹੀ ਫੌਜ ਨੂੰ ਖੋਜ ਕਰਨ ਤੋਂ ਪਤਾ ਲਗ ਗਿਆ ਸੀ ਕਿ ਇਸ ਸਮੇਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕੋਲ ਕੇਵਲ ੪੦ ਬੇ ਸਮਾਨ ਸਿੱਖ ਹਨ । ਇਨ੍ਹਾਂ ਦੇ ਖਿਆਲ ਵਿਚ ਇਸ ਤੋਂ ਵੱਧ ਕੇ ਸਫਲਤਾ ਪ੍ਰਾਪਤ ਕਰਨ ਦਾ ਹੋਰ ਕੋਈ ਚੰਗਾ ਸਮਾਂ ਨਹੀਂ ਹੋ ਸਕਦਾ ਸੀ । ਇਨ੍ਹਾਂ ਸਮਝਿਆ ਕਿ ਬਸ ਹੁਣ ਇਸ ਭਾਰੇ ਲਸ਼ਕਰ ਵਿਚ ਆਪਣੇ ਆਪ ਨੂੰ ਘਿਰਿਆ ਹੋਇਆ ਦੇਖਕੇ ਗੁਰੂ ਸਾਹਿਬ ਆਪੇ ਹੀ ਹਥਿਆਰ ਸੁੱਟ ਦੇਣਗੇ, ਤੇ ਆਪਣੇ ਆਪ ਨੂੰ ਸਾਡੇ ਤਰਸ ਤੇ ਛੱਡਣ ਲਈ ਲਾਚਾਰ ਹੋ ਜਾਣਗੇ । ਇਹ ਅਜਿਹਾ ਸਮਝਣ ਵਿਚ ਸੱਚੇ ਸਨ, ਕਿਉਂਕਿ ਦੁਨੀਆਂ ਦੀ ਤਾਰੀਖ਼ ਵਿਚ ਕੋਈ ਅਜਿਹੀ ਘਟਨਾ ਨਹੀਂ ਮਲਦੀ ਕਿ ਚਾਲੀ ਬੇ ਹਥਿਆਰ ਆਦਮੀਆਂ ਨੇ ਇਕ ਕੱਚੇ ਮਕਾਨ ਵਿਚ ਬੈਠ ਕੇ ਸੈਂਕੜੇ ਨਹੀਂ, ਹਜ਼ਾਰਾਂ ਨਹੀਂ, ਸਗੋਂ ਦਸ ਲੱਖ ਆਦਮੀਆਂ ਦੇ ਸਨੱਧ-ਬੱਧ ਲਸ਼ਕਰ ਨਾਲ ਜੋ ਤੀਰ, ਗੋਲੀ, ਬਰਛੀ ਤੇ ਨੇਜ਼ਿਆਂ ਨਾਲ ਸਜਿਆ ਹਰ ਤਰ੍ਹਾਂ ਕੀਲ ਕਾਂਟੇ ਠੀਕ ਕਰਕੇ ਆਇਆ ਹੋਵੇ, ਟਾਕਰਾ ਕੀਤਾ ਹੋਵੇ । ਸੈਂਕੜੇ ਨਹੀਂ, ਹਜ਼ਾਰਾਂ ਅਜੇਹੀਆਂ ਉਦਹਾਰਣਾਂ ਮਿਲਦੀਆਂ ਹਨ, ਕਿ ਹਜ਼ਾਰਾਂ ਜਵਾਨ ਤੇ ਬਹੁਤ ਸਾਰੇ ਲੜਾਈ ਦਾ ਸਾਮਾਨ ਹੁੰਦਿਆਂ ਹੋਇਆ, ਭੀ ਅਪਨੇ ਆਪ ਨੂੰ ਘੇਰੇ ਵਿਚ ਵੇਖਕੇ ਸਨੱਧ-ਬੱਧ ਸਿਪਾਹੀਆਂ ਨੇ ਹੱਥਿਆਰ ਸੁੱਟ ਦਿੱਤੇ । ਸ਼ਹਿਨਸ਼ਾਹ ਜਰਮਨ ਤੇ ਰੂਸ ਨੇ ਅਪਨੇ ਕੋਲ ਟਿੱਡੀ ਦਲ ਲਸ਼ਕਰ ਦੇ ਹੁੰਦਿਆਂ ਭੀ ਫਰਾਂਸ ਦੇ ਬਾਦਸ਼ਾਹ ਨਪੋਲੀਅਨ ਬੋਨਾ

ਪਾਰਟ ਦੇ ਅੱਗੇ ਹੱਥਿਆਰ ਰੱਖਣ ਨੂੰ ਬੁਰਾ ਨਹੀਂ ਸਮਝਿਆ। ਮਿਸਰ ਵਿਚ ਮੁਸਲਮਾਨਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਲਸ਼ਕਰ ਕੋਲ ਹੁੰਦਿਆਂ ਭੀ ਨਪੋਲੀਅਨ ਦੇ ਅੱਗੇ ਝੁੱਕਣ ਵਿਚ ਹੀਨਤਾ ਨਹੀਂ ਜਾਣੀ। ਅਫਰੀਕਾ ਦੇ ਕਰੌਂਜੀ ਜਹੇ ਬਹਾਦਰ ਬੋਇਰ ਜਰਨੈਲ ਨੇ ਚਾਰ ਹਜ਼ਾਰ ਸਿਪਾਹੀ ਤੇ ਬਹੁਤ ਸਾਰੀਆਂ ਤੋਪਾਂ ਹੁੰਦਿਆਂ ਅਪਨੇ ਆਪ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿਤਾ ਤੇ ਅਜੇ ਕੱਲ੍ਹ ਦੀ ਗੱਲ ਹੈ ਕਿ ਅਰਾਕ ਅਰਬ ਵਿੱਚ 'ਕਤ' ਦੀ ਥਾ ਤੇ ਅੰਗਰੇਜ਼ਾਂ ਦੇ ਪ੍ਰਸਿੱਧ ਜਰਨੈਲ ਓਸਟੰਡ ਨੇ ਤਿੰਨ ਹਜ਼ਾਰ ਤੋਂ ਵਧੀਕ ਲੜਾਕੇ ਸਿਪਾਹੀ ਹੁੰਦਿਆਂ ਵੀ ਅਪਨੇ ਆਪ ਨੂੰ ਤੁਰਕਾਂ ਦੇ ਰਹਿਮ ਤੇਂ ਛੱਡ ਦਿੱਤਾ। ਅਜੇਹੀ ਹਾਲਤ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਕੋਲ ਜਦ ਕਿ ਕੇਵਲ 40 ਤੇ ਓਹ ਭੀ ਸਾਮਾਨ ਹੀਨ ਸਿੱਖ ਸਨ। ਸ਼ਾਹੀ ਫੌਜੀ ਅਫਸਰਾਂ ਤੇ ਪਹਾੜੀ ਰਾਜਿਆਂ ਦੇ ਹੱਥਿਆਰ ਸੁਟਾਉਣ ਦੀ ਆਸ ਕਰਨਾ ਨਾਵਾਜਬ ਨਹੀਂ ਸੀ। ਇਸ ਕੱਚੀ ਗੜ੍ਹੀ ਵੱਲ ਪੈਰ ਚੁੱਕਦਿਆਂ ਹੀ ਜਦ ਸਾਹਮਣੇ ਓਂ ਖਾਲਸਾ ਜੀ ਦੇ ਤੀਰਾਂ ਦੀ ਬੁਛਾੜ ਨੇ ਪਹਿਲੀ ਕਤਾਰ ਨੂੰ ਮੁਕਾ ਦਿੱਤਾ ਤਾਂ ਸ਼ਾਹੀ ਸਿਪਾਹ ਦੇ ਅਫਸਰ ਬਹੁਤ ਨਰਾਸ ਅਤੇ ਨਿੰਮੋਂ ਝੀਣੇ ਹੋ ਗਏ, ਤੇ ਓਹਨਾਂ ਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਖਾਲਸਾ ਜੀ ਦੀ ਬਾਬਤ ਜੋ ਕੁਛ ਓਹ ਅੰਦਾਜ਼ੇ ਲਾਈ ਬੈਠੇ ਸਨ, ਉਹ ਉੱਕੇ ਹੀ ਨਿਰਮੂਲ ਸਨ। ਹੁਣ ਇਹ ਲਾਚਾਰ ਹੋ ਟੁੱਟੇ ਦਿਲ ਨਾਲ ਜਿੰਨੀ ਵਾਰ ਅੱਗੇ ਵਧੇ, ਓਨੀ ਹੀ ਵਾਰੀ ਬਹੁਤ ਸਾਰੀ ਹਾਨੀ ਉੱਠਾ ਕੇ ਪਿੱਛੇ ਮੁੜਨ ਲਈ ਲਾਚਾਰ ਹੋਏ। ਕਈ ਵੇਰ ਬੜੇ ਜ਼ੋਰ ਸ਼ੋਰ ਨਾਲ ਗੜ੍ਹੀ ਦੀਆਂ ਕੰਧਾਂ ਤੱਕ ਪਹੁੰਚਣ ਦਾ ਉਪ੍ਰਾਲਾ ਕਰਨ ਤੇ ਭੀ, ਇਹਨਾਂ ਦੀ ਪੇਸ਼ ਨਾ ਗਈ, ਸਗੋਂ ਹਰ ਵਾਰੀ ਮੂੰਹ ਦੀ ਖਾ ਕੇ ਪਿੱਛੇ ਹੱਟਣਾ ਪਿਆ।

ਨਾਹਰ ਖਾਂ ਕ੍ਰੋਧਵਾਨ ਹੋ ਕੇ ਅੱਗੇ ਵਧਿਆ। ਗੁਲਸ਼ੇਰ ਖਾਂ ਤੇ ਖਿਜ਼ਰ ਖਾਂ ਜੋ ਬੜੇ ਲੜਾਕੇ ਸ੍ਰਦਾਰ ਸਨ, ਓਹਨਾਂ ਦੇ ਨਾਲ ਰਲਕੇ ਹੱਲਾ ਕੀਤਾ। ਗੁਰੂ ਸਾਹਿਬ ਗੜ੍ਹੀ ਦੀ ਛੱਤ ਤੇ ਬੈਠੇ ਸਨ,ਇਨ੍ਹਾਂ ਨੂੰ ਹੱਲਾ ਕਰਦਿਆ ਵੇਖ ਕੇ ਤੀਰਾਂ ਨੂੰ ਕਮਾਨ ਤੇ ਰੱਖ ਕੇ ਛੱਡਿਆ। ਦੋਵੇਂ ਸਰਦਾਰ ਮਰ ਗਏ। ਖਿਜ਼ਰ ਖਾਂ ਟਾਕਰੇ ਦੀ ਤਾਕਤ ਨਾ ਵੇਖ ਕੇ ਡਰਦਾ ਕੰਧ ਦੇ ਪਿੱਛੇ ਹੋ ਗਿਆ, ਜੋ ਸਾਹਮਣੇ ਆਇਆ ਮਾਰਿਆ ਗਿਆ।

ਇਕ ਵਾਰੀ ਮੁਸਲਮਾਨਾਂ ਦਾ ਇਕ ਭਾਰਾ ਲਸ਼ਕਰ ਗੜ੍ਹੀ ਦੀ ਇਕ ਕੰਧ ਤੱਕ ਪਹੁੰਚ ਗਿਆ, ਭਾਈ ਧਰਮ ਸਿੰਘ ਜੀ ੧੫ ਸਿੰਘਾਂ ਨੂੰ ਨਾਲ ਲੈ ਕੇ ਸਾਹਮਣੇ ਆਏ ਅਤੇ ਇਸ ਤਰ੍ਹਾਂ ਲੜਾਈ ਕੀਤੀ ਕਿ ਵੈਰੀ ਨੂੰ ਨੱਸਣ ਤੋਂ ਬਿਨਾਂ ਹੋਰ ਕੋਈ ਰਾਹ ਨਾ ਲੱਭਾ।

ਜਦ ਅੱਧੇ ਕੁ ਸਿੰਘ ਸ਼ਹੀਦ ਹੋ ਗਏ ਤਾਂ ਸਾਹਿਬਜਾਦਾ ਅਜੀਤ ਸਿੰਘ ਜੀ

ਨੇ ਖੜੇ ਹੋ ਕੇ ਗੁਰੂ ਸਾਹਿਬ ਤੋਂ ਆਗਿਆ ਮੰਗੀ ਕਿ ਇਨ੍ਹਾਂ ਨੂੰ ਭੀ ਜੰਗ ਦੀ ਆਗਯਾ ਦਿਤੀ ਜਾਵੇ । ਗੁਰੂ ਸਾਹਿਬ ਨੇ ਸਾਹਿਬਜਾਦਾ ਅਜੀਤ ਸਿੰਘ ਨੂੰ ਸ਼ਹੀਦੀ ਦੇ ਚਾਅ ਵਿਚ ਦੇਖ ਕੇ ਓਹਦਾ ਮੂੰਹ ਚੁੰਮਿਆ । ਹੱਥਿਆਰ ਪਹਿਨਾਏ ਤੇ ਜੰਗ ਵਿੱਚ ਜਾਣ ਦੀ ਆਗਿਆ ਦਿੱਤੀ । ਲਸ਼ਕਰਾਂ ਵਿੱਚ ਘਮਸਾਨ ਦਾ ਯੁਧ ਮਚ ਗਿਆ । ਬਹਾਦਰ ਛਾਲਾਂ ਮਾਰ ਕੇ ਅੱਗੇ ਵੱਧਣ ਤੇ ਲੜਨ ਲੱਗੇ । ਸਾਹਿਬ ਅਜੀਤ ਸਿੰਘ ਜੀ ਜਿਧਰ ਮੂੰਹ ਕਰਦੇ ਸੈਂਕੜੇ ਆਦਮੀ ਖਾਕ ਤੇ ਖ਼ੂਨ ਵਿਚ ਲੇਟ ਜਾਂਦੇ, ਤੇ ਸਫਾਂ ਉਲਟਾਉਂਦੇ ਚਲੇ ਜਾਂਦੇ ਸਨ । ਆਪਨੇ ਇਸ ਤਰ੍ਹਾਂ ਵੈਰੀ ਦਾ ਦਮ ਬੰਦ ਤੇ ਰਸਤਾ ਤੰਗ ਕਰ ਦਿੱਤਾ ਕਿ ਵੱਡੇ ਵੱਡੇ ਮਸ਼ਹੂਰ ਸਿਪਾਹਸਲਾਰ ਸਾਹਮਣੇ ਆਉਣੋਂ ਜੀ ਚੁਰਾਣ ਤੇ ਜਾਨ ਬਚਾਉਣ ਲਈ ਮੂੰਹ ਲੁਕਾਉਣ ਲੱਗੇ । ਸਿਪਾਹੀਆਂ ਨੂੰ ਏਸ ਤਰ੍ਹਾਂ ਨੱਸਦਿਆਂ ਦੇਖ ਕੇ ਖਿਜ਼ਰ ਖਾਂ ਨੇ ਲਲਕਾਰਾ ਮਾਰਿਆ, ਤੇ ਓਹਨਾਂ ਨੂੰ ਘੇਰ ਕੇ ਫਿਰ ਅੱਗੇ ਲਿਆਯਾ । ਸਾਹਿਬ ਅਜੀਤ ਸਿੰਘ ਨੇ ਇਸ ਦਸਤੇ ਨੂੰ ਫਿਰ ਇਸ ਤਰ੍ਹਾਂ ਅੱਗੇ ਧਰ ਲਿਆ, ਜਿਸ ਤਰਾਂ ਸ਼ੇਰ ਗਿੱਦੜਾਂ ਨੂੰ ਅੱਗੇ ਲਾ ਲੈਂਦਾ ਹੈ ਤੇ ਲੜਦਿਆਂ ਲੜਦਿਆਂ ਜਦ ਦੋ ਘੰਟੇ ਹੋ ਗਏ ਤਾਂ ਸਾਹਿਬ ਅਜੀਤ ਸਿੰਘ ਜੀ ਆਰਾਮ ਨਾਲ ਲੇਟ ਗਏ ।

ਸਾਹਿਬਜਾਦਾ ਅਜੀਤ ਸਿੰਘ ਜੀ ਨੂੰ ਇਸ ਤਰ੍ਹਾਂ ਸ਼ਹੀਦ ਹੁੰਦਿਆਂ ਵੇਖ ਕੇ ਸਾਹਿਬਜਾਦਾ ਜੁਝਾਰ ਸਿੰਘ ਜੀ ਉੱਠੇ ਤੇ ਨਿੱਕੇ ਨਿੱਕੇ ਸੁੰਦਰ ਹੱਥ ਜੋੜਕੇ ਪਿਤਾ ਅੱਗੇ ਬੇਨਤੀ ਕੀਤੀ ਕਿ :

ਸਾਹਿਬਜਾਦਾ ਅਜੀਤ ਸਿੰਘ ਨੂੰ ਧਰਮ, ਕੌਮ ਅਤੇ ਮੁਲਕ ਦੀ ਖ਼ਾਤਰ ਕੁਰਬਾਨ ਹੁੰਦਿਆਂ ਵੇਖ ਕੇ ਮੇਰਾ ਜੀਅ ਭਰ ਆਇਆ ਹੈ । ਜਿਸ ਤਰ੍ਹਾਂ ਸਾਹਿਬਜਾਦਾ ਅਜੀਤ ਸਿੰਘ ਜੀ ਨੂੰ ਸ਼ਹੀਦੀ ਪ੍ਰਾਪਤ ਕਰਨ ਦੀ ਆਗਿਆ ਦਿੱਤੀ ਗਈ ਹੈ, ਓਸੇ ਤਰ੍ਹਾ ਮੈਨੂੰ ਹੁਕਮ ਦਿੱਤਾ ਜਾਵੇ ਤਾਂ ਜੋ ਮੈਂ ਭੀ ਆਪਣੇ ਭਰਾ ਦੀ ਲੀਹੇ ਚਲਦਾ ਹੋਇਆ, ਉਸ ਸੰਦੇਸੇ ਤੇ ਆਪਣੇ ਲਹੂ ਨਾਲ ਮੋਹਰ ਲਾ ਦਿਆਂ ਜੋ ਆਪ ਇਸ ਜਹਾਨ ਦੇ ਬੰਦਿਆਂ ਨੂੰ ਰੂਹਾਨੀ, ਦਿਮਾਗੀ ਅਤੇ ਸ੍ਰੀਰਕ ਗੁਲਾਮੀ ਤੋਂ ਛੁੱਡਾਣ ਲਈ ਲਿਆਏ ਹੋ ।

ਖਾਲਸਾ ਜੀ ! ਇਸ ਮਾਸੂਮ ਬਾਲ, ਕੌਮਲ ਤੇ ਸੋਹਲ ਲਾਲ ਦੀ ਬੇਨਤੀ ਸੁਣਕੇ ਗੁਰੂ ਸਾਹਿਬ ਨੇ ਸ਼ਸ਼ਤਰ ਬਸਤਰਾ ਨਾਲ ਸਜਾ ਕੇ ਤੁਹਾਨੂੰ ਪਤਾ ਹੈ, ਕੀ ਕਿਹਾ ? ਸੁਣੋ ! ਗੁਰੂ ਸਾਹਿਬ ਨੇ ਜੋ ਕੁਝ ਆਖਿਆ ਤੇ ਕੀਤਾ ਓਹ ਇੱਕ ਮੁਸਲਮਾਨ ਏਸ ਤਰਾਂ ਦੱਸਦਾ ਹੈ :

*ਜਬ ਸਜ ਸਜਾ ਦੀਆ ਤੋ ਕਹਾ ਯੂੰ ਜੁਝਾਰ (ਸਿੰਘ) ਸੇ ।*

*ਲੋ ਸਿੰਘ ਅਬ ਸ਼ਕਾਰ ਕੋ ਨਿਕਲੇ ਕਛਾਰ ਸੇ ।*

ਸਾਹਿਬ ਜੁਝਾਰ ਸਿੰਘ ਭੀ ਲੜਾਈ ਵਿੱਚ ਤਲਵਾਰ ਦੇ ਕਰਤਬ ਵਖਾਉਂਦੇ ਤੇ ਸੈਂਕੜੇ ਵੈਰੀਆਂ ਨੂੰ ਮਾਰਦੇ ਅਪਨੇ ਭ੍ਰਾਤਾ ਸਾਹਿਬਜਾਦਾ ਅਜੀਤ ਸਿੰਘ ਨੂੰ ਜਾ ਮਿਲੇ ।

ਪਾਠਕ ਜੀ ! ਤੁਹਾਨੂੰ ਪਤਾ ਹੈ ਕਿ ਜਦ ਰੁਸਤਮ ਨੇ ਭੁੱਲਕੇ ਅਪਨੇ ਪੁੱਤਰ ਨੂੰ ਵੱਢ ਸੁੱਟਿਆਂ ਤਾਂ ਪਤਾ ਲਗਣ ਤੇ ਢਾਹਾਂ ਮਾਰ ਮਾਰ ਕੇ ਰੋਣ ਲੱਗ ਗਿਆ ਸੀ ।ਨੇਪੋਲੀਅਨ ਵਰਗਾ ਬਹਾਦਰ ਰੂਸ ਦੇ ਜੰਗ ਵਿਚ ਅਪਣੇ ਇਕ ਸਿਪਾਹਸਾਲਾਰ ਦੇ ਮਾਰੇ ਜਾਣ ਤੇ ਵਿਲਕ ਵਿਲਕ ਰੋਂਦਾ ਸੀ ਤੇ ਉਸ ਨੂੰ ਗਸ਼ਾਂ ਪੈਂਦੀਆਂ ਸਨ । ਬਦਰ ਦੀ ਲੜਾਈ ਵਿਚ ਮੁਸਲਮਾਨਾਂ ਦੇ ਮਰਨ ਤੇ ਹਜ਼ਰਤ ਮੁਹੰਮਦ ਸਾਹਿਬ ਦੀਆਂ ਰੋਂਦਿਆਂ ਰੋਂਦਿਆਂ ਚੀਕਾਂ ਨਿਕਲ ਗਈਆਂ ।ਮਹਾਰਾਜ ਰਾਮ ਚੰਦਰ ਜੀ, ਹਿੰਦੂਆਂ ਦੇ ਕਥਨ ਅਨੁਸਾਰ ਵਿਸ਼ਨੂੰ ਜੀ ਦੇ ਅਵਤਾਰ ਮਹਾਰਾਜ ਰਾਮ ਚੰਦਰ ਜੀ ਨੇ ਜਦ ਆਪਣੇ ਛੋਟੇ ਭਰਾਤਾ ਲਛਮਣ ਨੂੰ ਰਾਵਣ ਦੀ ਬਰਛੀ ਨਾਲ ਫੱਟੜ ਹੋ ਕੇ ਧਰਤੀ ਤੇ ਡਿੱਗਾ ਵੇਖਿਆ ਤਾਂ ਆਪ ਵਿਲਕ ਉੱਠੇ । ਅੱਖਾਂ ਵਿਚੋਂ ਬੇਵੱਸੇ ਅੱਥਰੂਆਂ ਦੀ ਝੜੀ ਲੱਗਣ ਲੱਗੀ । ਹੱਥੋਂ ਤੀਰ ਕਮਾਣ ਰਖ ਦਿਤਾ ਤੇ ਆਖਣ ਲੱਗੇ :

*एष रावणवीर्रण लक्ष्मणः पतितो भुवि।*
*सर्पवच्चेष्टते वीरो मम शोकमुदीरयन्।।੩।।*

ਰਾਵਣ ਦੀ ਤਾਕਤ ਨਾਲ ਡਿੱਗਾ ਹੋਯਾ ਬੀਰ ਲਛਮਨ ਸੱਪ ਵਾਂਗ ਧਰਤੀ ਤੇ ਲੇਟ ਕੇ ਮੇਰਾ ਦੁੱਖ ਵਧਾ ਰਿਹਾ ਹੈ :

*शोणितृर्दूमिम बीरं प्राणौः प्रियतरं मम।*
*पश्यतो मम क शक्तियीद्वं पर्यांकुलाहत्मनः ।।੪।।*

ਜਾਨ ਤੋਂ ਪਿਆਰੇ ਭਰਾ ਨੂੰ ਲਹੂ ਵਿਚ ਭਿੱਜਾ ਦੇਖ ਕੇ ਮੇਰਾ ਦਿਲ ਘਬਰਾਂਦਾ ਹੈ, ਹੁਣ ਮੈਂ ਲੜ ਨਹੀਂ ਸਕਦਾ :

*अय हा समश्लाधाी भ्राता मे शुभ लक्षणः।*
*वदिपञ्जत्बमापन्नः पृणैमें किसुरवेनवा।।5।।*

ਜੇ ਜੰਗ ਤੋਂ ਜਾਣੂ ਸ਼ੁਭ ਗੁਣ ਸਪੰਨ ਭਰਾ ਜੀਊਂਦਾ ਨਾ ਰਿਹਾ ਤਾਂ ਮੈਨੂੰ ਆਪਣੇ ਜੀਉਣ ਤੇ ਆਰਾਮ ਦੀ ਲੋੜ ਨਹੀ :

*लज्जतीव हि में वीर्यं भ्रश्यतीव कराद्वनः।*
*सायका व्यवसीइन्ति दष्टिर्वाष्पवशं गता।।6।।*

ਮੇਰੀ ਤਾਕਤ ਸ਼ਰਮਿੰਦੀ ਹੋ ਰਹੀ ਹੈ।ਮੇਰੇ ਹਥੋਂ ਕਮਾਨ ਡਿੱਗ ਰਿਹਾ ਹੈ।ਮੇਰੇ ਤੀਰ

ਨਿਰਾਸ਼ ਹੋ ਰਹੇ ਹਨ, ਤੇ ਮੇਰੀਆਂ ਅੱਖਾਂ ਅੱਥਰੂਆਂ ਨਾਲ ਭਰੀਆਂ ਹੋਈਆਂ ਹਨ:

***ਕਿੰ ਮੇ ਯੁੱਧੇਨ ਕਿੰ ਪ੍ਰਾਣੈਰ ਸੁੱਧ ਕਾਰਯੰ ਨ ਕਿਦਯਤੇ।***
***ਯ ਤ੍ਰਾਯੰ ਨਿਹ ਤ: ਸ਼ੇਤੇ ਰਣ ਮੂਰ ਧਨਿ ਲਕਸ਼ਮਣ ॥***

ਮੈਨੂੰ ਜੀਵਨ ਦੀ ਹੁਣ ਲੋੜ ਨਹੀਂ ਤੇ ਨਾ ਹੀ ਲੜਾਈ ਕਰਨ ਤੋਂ ਕੁਛ ਲਾਭ ਹੈ, ਜਦ ਕਿ ਲਛਮਨ ਲੜਾਈ ਵਿਚ ਫੱਟੜ ਹੋਇਆ ਪਿਆ ਹੈ :

***ਯਥੈਵ ਮਾਂ ਵਨੰ ਯਾਂਤ ਮਨੁਯਾਤਿ ਮਹਾ ਦਯੁਉਤਿ ।***
***ਅਹ ਮਪਯਨੁਯਾਸਯਾਮਿ ਨਥੈਵੈਨੰ ਯਮਕਸ਼ਯਮ ।***

ਜਿਸ ਤਰ੍ਹਾਂ ਜੰਗਲ ਵਿਚ ਆਉਣ ਸਮੇਂ ਲਛਮਣ ਨੇ ਮੇਰਾ ਸਾਥ ਦਿੱਤਾ ਸੀ, ਇਸੇ ਤਰ੍ਹਾਂ ਹੀ ਹੁਣ ਇਸ ਦੇ ਬੈਕੁੰਠ ਸਿਧਾਰਨ ਸਮੇਂ ਮੈਂ ਇਸ ਦੇ ਸਾਥ ਜਾਵਾਂਗਾ:

***ਕਿੰ ਮਯਾ ਦੁਸ਼ਕੁਤੰ ਕ੍ਰਮ ਕ੍ਰਤਮਨਯਤ੍ਰ ਜਨਮਨਿ ।***
***ਯੇਨ ਮੇ ਧਾਰਮਿਕੋ ਭ੍ਰਾਂਤਾ ਨਿਹਤ ਸਚਾਗਰਤ: ਸਿਥਤ: ॥***
***ਏਕਾਕੀ ਕਿੰ ਨੁ ਮਾ ਤਯਤੱਕਵਾ ਪ੍ਰਲੋਕਾਯ ਗੱਛਸਿ ॥***

ਮੈ ਪਿੱਛਲੇ ਜਨਮ ਵਿਚ ਕੀ ਅਪ੍ਰਾਧ ਕੀਤਾ ਸੀ? ਕਿ ਮੇਰੇ ਸਾਹਮਣੇ ਮੇਰਾ ਭਰਾ ਮੋਇਆ ਪਿਆ ਹੈ ? ਹਾਏ ! ਮੇਰੇ ਸ਼ੁਭ ਗੁਣ ਸੰਪਨ ਭਰਾਤਾ ਤੇ ਬਹਾਦਰਾਂ ਵਿਚ ਪ੍ਰਸਿੱਧ ਭਰਾਤਾ ! ਤੂੰ ਮੈਨੂੰ ਇਕੱਲਾ ਛੱਡਕੇ ਕਿਉਂ ਚਲਿਆ ਗਿਆ ?

***ਵਿਲ ਪਤੰ ਚ ਮਾਂ ਭਰਾਤ: ਕਿਮਰਥੰ ਨ਼ਾਵਭਾਸ਼ ਸੇ ।***
***ਉਤਿੱਸ਼ਟ ਪਸ਼ਯ ਕਿੰ ਸ਼ੇਸ਼ੇ ਦੀਨੋ ਮਾਂ ਪਸ਼ਯ ਚਕਸਸ਼ਾ॥***

***ਉਠ ! ਵੇਖ, ਕਿਉਂ ਲੇਟਿਆ ਹੈ? ਅੱਖਾਂ ਖੋਹਲ ਕੇ ਮੈਂ ਦੀਨ ਵਲ ਵੇਖ।***

ਪਾਠਕ ਜੀ ! ਹੁਣ ਜਰਾ ਗੁਰੂ ਗੋਬਿੰਦ ਸਿੰਘ ਸਾਹਿਬ ਵਲ ਤਕੋ, ਜੋ ਨੌ ਨਿਹਾਲ ਅੱਖੀਆਂ ਦੇ ਲਾਲਾਂ ਨੂੰ ਖ਼ੂਨੀ ਹੋਲੀ ਖਿਡਾਉਣਾਂ ਤੀਰਾਂ ਦੀ ਸੇਜ ਤੇ ਸੁਤਾ ਵੇਖਦੇ ਹਨ, ਤੇ ਉਸ ਨੀਂਦਰ ਸੁਤਾ ਵੇਖਦੇ ਹਨ, ਕਿ ਜਿਸ ਨੀਂਦਰ ਸੁਤਾ ਕਦੇ ਕੋਈ ਜਾਗਿਆ ਨਹੀਂ, ਪਰ ਉਹਨਾਂ ਦੀਆਂ ਅੱਖਾਂ ਵਿਚ ਅੱਥਰੂ ਨਹੀਂ ਆਏ, ਚਿਹਰੇ ਤੇ ਕਿਸੇ ਤਰ੍ਹਾਂ ਦੀ ਉਦਾਸੀ ਨਹੀਂ ਦਿੱਸਦੀ। ਮੂੰਹ ਦਾ ਰੰਗ ਨਹੀਂ ਬਦਲਿਆ। ਹੱਥਾ ਵਿਚੋਂ ਕਮਾਨ ਨਹੀਂ ਛੁੱਟੀ। ਤੀਰ ਨਹੀਂ ਡਿੱਗੇ, ਦਿਲ ਨਹੀਂ ਘਾਬਰਿਆ ਤੇ ਨਾ ਹੀ ਆਪਣੇ ਮੰਤਵ ਤੋਂ ਪਿੱਛੇ ਹਟਣ ਦਾ ਖਿਆਲ ਦਿਲ ਵਿਚ ਆਇਆ ਹੈ, ਸਗੋਂ ਸ਼ਹਜ਼ਾਦਾ ਮਿਰਜ਼ਾ ਅਬਦੁਲ ਗਨੀ ਦੇ ਕਥਨ ਅਨੁਸਾਰ :

***ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਜੂੰਹੀ ਖਬਰ ।***
***ਸ਼ੁਕਰੇ ਅਕਾਲ ਪੁਰਖ ਕੀਆ ਝਟ ਉਠਾ ਕੇ ਸਰ ।***
***ਮੁਝ ਪਰ ਸੇ ਆਜ ਤੇਰੀ ਇਮਾਨਤ ਅਦਾ ਹੂਈ ।***

## ਬੇਟੇ ਕੀ ਜਾਨ ਧਰਮ ਕੀ ਖਾਤਰ ਫਿਦਾ ਹੂਈ ।

ਤਾਂ ਤੇ ਬੋਲੋ ਧੰਨ ਗੁਰੂ ਗੋਬਿੰਦ ਸਿੰਘ !

ਹੁਣ ਤ੍ਰਕਾਲਾਂ ਪੈ ਚੁੱਕੀਆਂ ਸਨ, ਹਨੇਰੇ ਨਾਲ ਆਪਣਾ ਪਰਾਇਆ ਨਹੀਂ ਪਛਾਣਿਆ ਜਾਂਦਾ ਸੀ, ਜਿਸ ਕਰ ਕੇ ਸ਼ਾਹੀ ਲਸ਼ਕਰ ਥੋੜ੍ਹੇ ਜਹੇ ਸਿੰਘਾਂ ਤੋਂ ਬਹੁਤ ਸਾਰਾ ਨੁਕਸਾਨ ਉੱਠਾ ਕੇ ਟੁੱਟੇ ਦਿਲ ਡੇਰਿਆਂ ਵਿਚ ਜਾ ਪਿਆ ।

ਜ਼ਰਾ ਸੋਚੋ ! ਕਿ ਹੁਣ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਾਸ ਉਹ ਚਾਲੀ ਆਦਮੀ ਭੀ ਨਹੀਂ ਰਹੇ ਜੋ ਲੜਾਈ ਦੇ ਅਰੰਭ ਵਿਚ ਨਾਲ ਸਨ । ਉਹਨਾਂ ਵਿਚੋਂ ਅਧਿਆਂ ਤੋਂ ਵਧੀਕ ਸ਼ਹੀਦ ਹੋ ਚੁੱਕੇ ਸਨ । ਜੋ ਥੋੜ੍ਹੇ ਜਿਹੇ ਬਾਕੀ ਹਨ, ਉਹ ਭੀ ਸਾਰੇ ਦਿਨ ਦੀ ਲੜਾਈ ਦੇ ਕਾਰਨ ਥਕੇ ਹੋਏ ਹਨ । ਵੈਰੀ ਲੱਖਾਂ ਆਦਮੀਆਂ ਦੀ ਗਿਣਤੀ ਦੇ ਹੁੰਦਿਆਂ ਭੀ ਹੌਸਲਾ ਨਹੀਂ ਰੱਖਦਾ ਕਿ ਗੜ੍ਹੀ ਦੇ ਕੋਲ ਜਾਣ ਦਾ ਨਾਂ ਲਵੇ । ਗੁਰੂ ਗੋਬਿੰਘ ਸਿੰਘ ਜੀ ਦਾ ਨਾਮ ਤੇ ਉਹਨਾਂ ਦੇ ਸਿਖਾਂ ਦੇ ਕੰਮਾਂ ਤੋਂ ਇਹ ਐਨੇ ਸਹਿਮੇ ਤੇ ਡਰੇ ਹੋਏ ਹਨ ਕਿ ਇਸ ਪਾਸੇ ਆਉਣ ਦਾ ਹੀਆ ਹੀ ਨਹੀਂ ਪੈਂਦਾ। ਸਿੰਘ ਬੜੇ ਨਚਿੰਤ ਹੋ ਕੇ ਬੂਹਾ ਮਾਰ ਕੇ ਅੰਦਰ ਬਹਿ ਜਾਂਦੇ ਹਨ । ਮਾਨੋਂ ਉਹਨਾਂ ਨੂੰ ਪਤਾ ਹੀ ਨਹੀਂ ਕਿ ਉਹਨਾਂ ਦੇ ਵਿਰੁਧ ਵੈਰੀ ਨੇ ਜੰਗ ਕਰਨਾ ਹੈ, ਤੇ ਉਹ ਘੇਰੇ ਵਿਚ ਹਨ ।

ਅੱਧੀ ਰਾਤ ਨੂੰ ਗੜ੍ਹੀ ਦਾ ਬੂਹਾ ਖੁੱਲ੍ਹਾ । ਗੁਰੂ ਸਾਹਿਬ ਬਾਹਰ ਨਿਕਲੇ । ਲੜਾਈ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਵਲ ਕਿਰਪਾ ਦ੍ਰਿਸ਼ਟੀ ਕੀਤੀ ਤੇ ਸ਼ਾਹੀ ਲਸ਼ਕਰ ਨੂੰ ਆਪਣੇ ਜਾਣ ਦੀ ਖਬਰ ਦੇਂਦੇ ਨਿਕਲ ਗਏ ।

### ਰਾਤ ਦੇ ਹਨ੍ਹੇਰੇ ਵਿੱਚ :

ਅੱਧੀ ਤੋਂ ਵਧੀਕ ਰਾਤ ਬੀਤ ਗਈ ਹੈ। ਚਾਨਣੇ ਦਾ ਕਿਤੇ ਨਾਂ ਭੀ ਨਹੀਂ। ਚੌਹੀਂ ਪਾਸੀਂ ਹਨੇਰਾ ਘੁੱਪ ਹਨੇਰ ਹੈ। ਪਸਾਰਿਆਂ ਨਜ਼ਰੀ ਨਹੀਂ ਪੈਂਦਾ। ਚਮਕੌਰ ਦੀ ਉਸ ਥਾਂ ਤੇ ਸਾਰਾ ਦਿਨ ਕੰਨ ਪਈ ਅਵਾਜ਼ ਨਹੀਂ ਸੁਣੀਂਦੀ, ਇਸ ਸਮੇਂ ਸ਼ਾਂਤੀ ਵਰਤੀ ਹੋਈ ਹੈ। ਓਹ ਧਰਤੀ ਜਿਥੇ ਦਿਨ ਦੇ ਚਾਨਣੇ ਵਿਚ ਤਲਵਾਰਾ ਦੀ ਛਨਕਾਰ। ਘੋੜਿਆਂ ਦੀਆਂ ਟਾਪਾਂ ਦਾ ਖੜਕਾਰ ਤੇ ਹਾਥੀਆਂ ਦੀ ਚੰਘਾੜ ਬਹਾਦਰਾਂ ਦੇ ਚਿਤ ਡੁਲਾ ਰਹੀਆਂ ਸਨ, ਉਥੇ ਇਸ ਸਮੇਂ ਚੁੱਪ ਹੈ । ਉਹ ਰਣਭੂਮੀ ਜਿਥੇ ਸੂਰਜ ਦੇ ਚਾਨਣੇ ਵਿਚ ਬਹਾਦਰਾਂ ਦੇ ਜੈਕਾਰਿਆਂ ਨਾਲ ਅਕਾਸ਼ ਕੰਬ ਰਿਹਾ ਸੀ, ਓਥੇ ਇਸ ਸਮੇਂ ਪਲੈ ਕਾਲ ਵਰਗੀ ਸੁੰਨ ਸਾਂ ਹੈ । ਤੇ ਉਹ ਮੈਦਾਨ ਜਿਥੇ ਕੁਛ ਘੰਟੇ ਪੈਹਲੋਂ ਪਲਟਨਾਂ, ਤੋਪਖ਼ਾਨੇ ਤੇ ਰਸਾਲੇ ਟਿੱਡੀ ਦਲ ਫਿਰਦੇ ਦਿਸਦੇ ਸਨ, ਵਢੀਆਂ ਹੋਈਆਂ ਗਰਦਨਾਂ ਤੇ ਲੋਥਾਂ ਦੇ ਢੇਰਾਂ ਨਾਲ ਪਹਾੜ ਬਣਿਆਂ ਹੋਇਆ ਹੈ ।

ਇਕ ਯੁਵਾ ਅਵਸਥਾ ਦੀ ਲੜਕੀ (ਸ਼ਰਨ ਕੌਰ) ਹੱਥ ਵਿਚ ਦੀਵਾ ਲਈ ਦਿੱਸੀ। ਮੀਲਾਂ ਵਿਚ ਖਿੱਲਰੇ ਸ਼ਾਹੀ ਲਸ਼ਕਰ ਨੂੰ ਚੀਰਦੀ ਤੇ ਮੁਰਦਿਆਂ ਦੀਆਂ ਲੋਥਾਂ ਦੇ ਢੇਰਾਂ ਵਿਚੋਂ ਲੰਘਦੀ ਚਮਕੌਰ ਦੀ ਕੱਚੀ ਗੜ੍ਹੀ ਪਾਸ ਪੁੱਜੀ। ਇਸ ਭਿਆਨਕ ਰਣਭੂਮੀ ਵਿਚ ਇਸਤਰੀ ਦਾ ਕੀ ਕੰਮ? ਅਤੇ ਫਿਰ ਉਹ ਖੂਨੀ ਮੈਦਾਨ ਜਿਸ ਵਿਚ ਦਿਨ ਦੇ ਵੇਲੇ ਜਿਥੋਂ ਤਕ ਨਿਗਾਹ ਪਹੁੰਚਦੀ ਸੀ ਲਹੂ ਦੀਆਂ ਨਦੀਆਂ ਤੇ ਪਸ਼ੂਆਂ ਦੀਆਂ ਲੋਥਾਂ ਪਈਆਂ ਦੇਖ ਕੇ ਮਰਦਾਂ ਦੇ ਦਿਲ ਧੜਕਦੇ ਸੀ। ਉਥੇ ਰਾਤ ਦੇ ਹਨੇਰੇ ਵਿਚ ਇਕ ਇਸਤ੍ਰੀ ਦਾ ਪੁੱਜਣਾ, ਤੇ ਸ਼ਾਹੀ ਲਸ਼ਕਰ ਦੇ ਕਰੜੇ ਤੋਂ ਕਰੜੇ ਪੈਹਰਿਆਂ ਵਿਚੋਂ ਆਦਮੀ ਤਾਂ ਕੀ ਪੰਛੀ ਲਈ ਭੀ ਨਿਕਲਣਾ ਕਠਨ ਸੀ। ਇਕ ਇਸਤ੍ਰੀ ਦਾ ਲੰਘ ਆਉਣਾ ਕੋਈ ਅਰਥ ਰੱਖਦਾ ਸੀ, ਤੇ ਇਹੋ ਗੱਲਾਂ ਦੱਸਦੀਆਂ ਸਨ, ਕਿ ਇਹ ਇਸਤ੍ਰੀ ਕੋਈ ਆਮ ਇਸਤ੍ਰੀ ਨਹੀਂ।

ਹਾਂ, ਇਸ ਕੱਚੀ ਗੜ੍ਹੀ ਦੇ ਕੋਲ ਪਹੁੰਚਦਿਆਂ ਹੀ, ਉਸਨੇ ਆਪਣਾ ਕੰਮ ਅਰੰਭ ਕੀਤਾ। ਇਕ ਇਕ ਲੋਥ ਨੂੰ ਇਕ ਇਕ ਸਿਰ ਨੂੰ ਤੇ ਇਕ ਇਕ ਕੱਟੀ ਹੋਈ ਬਾਂਹ ਨੂੰ ਦੇਖਣਾ ਆਰੰਭ ਕੀਤਾ। ਜਿਥੇ ਕੋਈ ਕੇਸਾ ਧਾਰੀ ਮਿਲਦਾ, ਜਿਥੇ ਕੋਈ ਕੜੇ ਵਾਲੀ ਕੱਟੀ ਹੋਈ ਬਾਂਹ ਦਿਸਦੀ, ਉਸਨੂੰ ਚੁੱਕਦੀ। ਇਕ ਸਾਫ ਥਾਂ ਤੇ ਲੈ ਜਾਂਦੀ ਤੇ ਅਰਾਮ ਨਾਲ ਲਿਟਾ ਕੇ ਉਹਨਾਂ ਦੇ ਲਹੂ ਨਾਲ ਲਥ ਪਥ ਚੇਹਰੇ ਨੂੰ ਪੂੰਝਦੀ, ਗਰਦਾ ਝਾੜਦੀ, ਮੂੰਹ ਸਾਫ਼ ਕਰਦੀ, ਤੇ ਉਹਨਾਂ ਦੇ ਸਦਕੇ ਲੈ ਲੈ ਕੈਂਹਦੀ ਕਿ :-

"ਹੇ ਲਹੂ ਤੇ ਮਿੱਟੀ ਵਿਚ ਸੌਣ ਵਾਲੇ ਸ਼ਹੀਦੋ! ਤੁਸੀਂ ਧੰਨ ਹੋ। ਜੋ ਕਮਜ਼ੋਰ ਤੇ ਦੁੱਖੀਆਂ ਦੀਆ ਫਰਿਆਦਾਂ, ਤੇ ਵਿਧਵਾ ਅਤੇ ਬੱਚਿਆਂ ਦੇ ਦੁੱਖਾਂ ਦੀ ਪੁਕਾਰ ਸੁਣਕੇ ਹੱਥ ਵਿਚ ਤਲਵਾਰ ਲੈ ਕੇ ਮੈਦਾਨ ਵਿਚ ਨਿਕਲੇ ਤੇ ਆਪਣੇ ਲਹੂ ਨਾਲ ਇਸ ਗੱਲ ਦੀ ਉਗਾਹੀ ਦਿਤੀ, ਕਿ ਖਾਲਸਾ ਜ਼ੁਲਮ ਅਤੇ ਧੱਕੇ ਦਾ ਵੈਰੀ ਹੈ। ਖਾਲਸਾ ਅਤੇ ਜ਼ੁਲਮ ਦੋ ਅਜਿਹੀਆਂ ਤਲਵਾਰਾਂ ਹਨ ਜੋ ਇਕ ਮਿਆਨ ਵਿਚ ਨਹੀਂ ਰਹਿ ਸਕਦੀਆਂ।

ਧਰਮ ਦੀ ਸ਼ਮਾ ਦੇ ਪ੍ਰਵਾਨਿਓਂ! ਤੁਸੀਂ ਮਾਤਰਭੂਮੀ ਦੀ ਸੁਤੰਤ੍ਰਤਾ ਦੀ ਅਵਾਜ਼ ਉਠਾ ਕੇ ਸ਼ਹੀਦੀ ਪਾਈ ਹੈ। ਇਹ ਝੂਠ ਹੈ ਕਿ ਤੁਹਾਨੂੰ ਮੌਤ ਨੇ ਜਿੱਤ ਲਿਆ, ਪਰ ਸੱਚ ਇਹ ਹੈ, ਕਿ ਤੁਸਾਂ ਮੌਤ ਨੂੰ ਜਿੱਤ ਕੇ ਉੱਚ ਜੀਵਨ ਪਾ ਲਿਆ। ਜਦ ਤਕ ਏਹ ਧਰਤੀ ਹੈ, ਜਦ ਤਕ ਰਾਤ ਨੂੰ ਚੰਨ ਚਮਕਦਾ ਰਹੇਗਾ, ਜਦ ਤਕ ਸੂਰਜ ਚੜ੍ਹਦਾ ਹੈ, ਤਦ ਤੱਕ ਤੁਹਾਡਾ ਨਾਮ ਅਦਬ ਅਤੇ ਸਤਿਕਾਰ ਨਾਲ ਜਹਾਨ ਲਵੇਗਾ। ਤੁਸੀਂ ਆਪਨੀ ਇਸ ਬਹਾਦਰੀ ਅਤੇ ਦਲੇਰੀ ਨਾਲ ਲਾਈਟ ਹਾਊਸ (ਚਾਨਣ ਮੁਨਾਰਾ) ਬਣੇ। ਨਾ ਕੇਵਲ ਏਹ ਕਿ ਆਉਣ ਵਾਲੀਆਂ

ਨਸਲਾਂ ਤੁਹਾਡੇ ਪੈਂਤੜਿਆਂ ਤੇ ਚਲਣ ਦਾ ਮਾਣ ਪ੍ਰਾਪਤ ਕਰਨਗੀਆਂ ਸਗੋਂ ਤੁਹਾਡੇ ਕਾਰਨਾਮੇ ਹਜ਼ਾਰਾਂ ਆਦਮੀਆਂ ਨੂੰ ਠੋਕਰ ਖਾਣੋ ਬਚਾਣ ਦਾ ਕੰਮ ਦੇਣਗੇ।

"ਬਹਾਦਰੋ" ਤੁਸੀਂ ਆਪਣਾ ਫਰਜ਼ ਪੂਰਾ ਕਰਦਿਆਂ ਪ੍ਰਾਣ ਦਿਤੇ । ਤੁਸੀਂ ਔਖੇ ਸਮੇਂ ਗੁਰੂ ਸਾਹਿਬ ਦੇ ਨਾਲ ਰਹਿਕੇ ਉਨ੍ਹਾਂ ਦੇ ਹੁਕਮ ਨਾਲ, ਪਿਆਰੀ ਜਾਨ ਧਰਮ ਰਾਜ ਦੇ ਹਵਾਲੇ ਕੀਤੀ, ਤੇ ਤੁਸੀਂ ਧਰਮ ਯੁੱਧ ਵਿਚ ਆਪਨਾ ਬਲੀ ਦਾਨ ਦਿਤਾ, ਇਸ ਲਈ ਤੁਸੀਂ ਸ਼ਹੀਦ ਹੋ ਤੇ ਮੁਕਤ ਹੋ ।

ਸ਼ੇਰੋ ! ਤੁਹਾਡੀ ਮੰਦ ਭਾਗੀ ਭੈਣ ਜੋ ਦਿਨ ਵੇਲੇ ਹਜ਼ਾਰ ਉਪ੍ਰਾਲਾ ਕਰਨ ਤੇ ਭੀ ਤੁਹਾਡਾ ਸਾਥ ਨਾ ਦੇ ਸਕੀ, ਹੁਣ ਇਸ ਵੇਲੇ ਹਾਜ਼ਰ ਹੋਈ ਹੈ ਕਿ ਤੁਹਾਡੇ ਪਵਿਤਰ ਸਰੀਰਾਂ ਨਾਲ ਛੋਹ ਕੇ ਅਪਨੇ ਆਪ ਨੂੰ ਸ਼ੁਭ ਜਾਣੇ ਤੇ ਆਪ ਦੇ ਪਵਿੱਤਰ ਸਰੀਰਾਂ ਨੂੰ ਟਕਾਣੇ ਲਾ ਕੇ ਕਮੀਨੇ ਅਤੇ ਹੋਛੇ ਵੈਰੀ ਨੂੰ ਉਸਦੀ ਬੇਅਦਬੀ ਦਾ ਸਮਾਂ ਨਾ ਦੇਵੇ ।

ਇਸ ਤਰ੍ਹਾਂ ਉਸ ਨੂੰ ਕਈ ਘੰਟਿਆਂ ਦੀ ਅਤੁਟ ਮੇਹਨਤ ਦੇ ਮਗਰੋਂ ਤੀਹ ਕੁ ਸਿੰਘਾਂ ਦੇ ਸਰੀਰ ਇਕੱਤਰ ਕਰਨ ਵਿਚ ਸਫਲਤਾ ਹੋਈ । ਸਿੱਖਾਂ ਦੀਆਂ ਲੋਥਾਂ ਦੀ ਖੋਜ ਅਤੇ ਦੇਖ ਭਾਲ ਵਿੱਚ ਉਠ ਉਠ ਤੇ ਬੈਹ ਬੈਹ ਕੇ ਉਸ ਦੇ ਲੱਕ ਵਿਚ ਪੀੜ ਹੋਣ ਲੱਗ ਪਈ ਤੇ ਲੋਥਾਂ ਚੁਕ ਚੁਕ ਕੇ ਉਸਦੀਆਂ ਬਾਹਵਾਂ ਫੁੱਲ ਗਈਆਂ। ਥਕੇਵੇਂ ਨਾਲ ਸਰੀਰ ਦੇ ਸਾਰੇ ਅੰਗ ਸੁਸਤ ਹੋ ਗਏ, ਪਰ ਦਿਲ ਨੇ ਅਜੇ ਤੱਕ ਹੌਸਲਾ ਨਹੀਂ ਛੱਡਿਆ । ਓਹ ਸੁਸਤ ਨਹੀਂ ਹੋਈ। ਕਈ ਘੰਟੇ ਲੋਥਾਂ ਦੇ ਢੇਰ ਵਿੱਚ ਕੰਮ ਕਰਨ ਤੇ ਵੀ ਉਸਨੂੰ ਡਰ ਨਹੀਂ ਲੱਗਾ । ਲੱਖਾਂ ਵੈਰੀਆਂ ਵਿੱਚ ਅਪਨੇ ਆਪ ਨੂੰ ਘਿਰਿਆ ਹੋਇਆ ਵੇਖ ਕੇ ਉਸਨੇ ਭੈ ਨਹੀਂ ਖਾਧਾ । ਅਜੇ ਤਕ ਏਹੋ ਖਿਆਲ ਹੈ ਕਿ ਦਿਨ ਚੜ੍ਹਨ ਤੋਂ ਪਹਿਲੇ ਸ਼ਹੀਦਾਂ ਦੀਆਂ ਲੋਥਾਂ ਦਾ ਦਾਹ ਕਰਮ ਕਰ ਕੇ ਵੇਹਲੀ ਹੋ ਜਾਏ ।

ਅਕਾਸ਼ ਦੇ ਤਾਰਿਆਂ ਨੇ ਰੰਗ ਬਦਲਿਆਂ, ਮਾਨੋ ਕਿ ਸ਼ਰਨ ਕੌਰ ਲਈ ਕੁਦਰਤ ਵਲੋਂ ਇਹ ਸੁਨੇਹਾ ਸੀ ਕਿ ਸੂਰਜ ਚੜ੍ਹਨ ਦਾ ਸਮਾਂ ਨੇੜੇ ਆ ਗਿਆ ਹੈ, ਜੋ ਕੁਝ ਕਰਨਾ ਹੈ ਛੇਤੀ ਕਰ ਲੈ, ਨਹੀਂ ਤਾਂ ਸਾਰੀ ਮੇਹਨਤ ਅਕਾਰਥ ਤੇ ਬਿਅਰਥ ਜਾਏਗੀ । ਸ਼ਰਨ ਕੌਰ ਨੇ ਲੋਥਾਂ ਤੇ ਲਕੜਾਂ ਰੱਖੀਆਂ । ਅਰਦਾਸਾ ਕੀਤਾ । ਅਗਨੀ ਦੇ ਦਿੱਤੀ, ਕੋਲ ਬੈਠ ਕੇ ਸੁਖਮਨੀ ਸਾਹਿਬ ਦਾ ਪਾਠ ਕਰਨ ਲੱਗ ਪਈ । ਝੱਟ ਪੱਟ ਅੱਗ ਮੱਚ ਉੱਠੀ । ਲੜਾਈ ਦੇ ਮੈਦਾਨ ਵਿੱਚ ਇਸ ਤਰ੍ਹਾਂ ਬੇਵਕਤ ਅੱਗ ਬਲਦੀ ਦੇਖ ਕੇ ਪੈਹਰੇਦਾਰ ਦੌੜੇ । ਲਕੜਾਂ ਦੇ ਇੱਕ ਢੇਰ ਨੂੰ ਅੱਗ ਲੱਗੀ ਹੋਈ ਤੇ ਪਾਸ ਇੱਕ ਇਸਤ੍ਰੀ ਬੈਠੀ ਦੇਖ ਕੇ ਹੈਰਾਨ ਰਹਿ ਗਏ । ਇਹ ਇਸਤ੍ਰੀ ਕੌਣ ਹੈ ? ਕਿਸ

ਰਾਹ ਆਈ ? ਇਸ ਨੇ ਅੱਗ ਕਿਉਂ ਬਾਲੀ ਹੈ ? ਇਸਨੂੰ ਇਥੇ ਆਉਂਦਿਆਂ ਡਰ ਨਹੀਂ ਲੱਗਾ ? ਇਹ ਤੇ ਇਸ ਤਰ੍ਹਾਂ ਨਾਲ ਹੀ ਹੋਰ ਅਨੇਕ ਪ੍ਰਸ਼ਨ ਸਨ, ਜਿਨ੍ਹਾਂ ਨੇ ਪੈਹਰੇਦਾਰਾਂ ਦੇ ਦਿਮਾਗਾਂ ਨੂੰ ਚਕਰਾ ਦਿੱਤਾ । ਸ਼ਰਨ ਕੌਰ ਪਾਸੋਂ ਅੱਗ ਬਾਲਣ ਦਾ ਕਾਰਣ ਪੁੱਛਿਆ, ਪਰ ਉਹ ਜਾਣਦੀ ਸੀ ਕਿ ਜੇ ਸੱਚ ਬੋਲਕੇ ਅਸਲੀ ਹਾਲ ਦਸ ਦਿਆਂ ਤਾਂ ਇਹ ਹੁਣੇ ਅੱਗ ਬੁਝਾਕੇ ਲੋਥਾ ਦੀ ਬੇਅਦਬੀ ਕਰਨਗੇ ਤੇ ਜੇ ਝੂਠ ਕੈਂਹਦੀ ਹਾਂ ਤਾਂ ਇਹ ਸਿੱਖਾਂ ਦੀ ਸ਼ਾਨ ਦੇ ਵਿਰੁਧ ਹੈ । ਇਸ ਲਈ ਉਹ ਚੁਪ ਹੋ ਗਈ । ਸਿਪਾਹੀਆਂ ਦੇ ਜਦ ਜ਼ੋਰ ਦੇਣ ਤੇ ਵੀ ਇਸਨੇ ਕੋਈ ਗੱਲ ਨਹੀ ਦੱਸੀ ,ਨਾ ਦੱਯੀ ਤੇ ਦਸਦੀ ਭੀ ਕਿਸ ਤਰ੍ਹਾਂ, ਉਸ ਦੇ ਵਾਸਤੇ ਤਾਂ–"ਬੋਲੇਂ ਤਾਂ ਭੀ ਮੁਸ਼ਕਲ ਜੇ ਨਾ ਬੋਲੇ ਤਾਂ ਭੀ ਮੁਸ਼ਕਲ" ਵਾਲੀ ਗੱਲ ਬਣੀ ਹੋਈ ਸੀ, ਓਹ ਬੋਲੋ ਤਾਂ ਕੀ ? ਜੇ ਜ਼ਬਾਨ ਖੋਲ੍ਹੇ ਤਾਂ ਕਿਉਂ ? ਸਿਪਾਹੀਆਂ ਨੇ ਚਪੇੜਾਂ, ਮੁੱਕੀਆਂ, ਲੱਤਾਂ ਤੇ ਡੰਡਿਆਂ ਨਾਲ ਮਾਰਨਾ ਤੇ ਇਧਰ ਉਧਰ ਸੁਟਣਾ ਸ਼ੁਰੂ ਕੀਤਾ, ਜਦ ਇਸ ਤਰਾਂ ਭੀ ਓਹ ਭੇਤ ਨਾ ਕੱਢ ਸਕੇ ਤਾਂ ਉਨ੍ਹਾਂ ਨੇ ਸ਼ਰਨ ਕੌਰ ਨੂੰ ਨੇਜ਼ਿਆਂ ਤੇ ਚੁਕ ਕੇ ਬਲਦੀ ਅੱਗ ਵਿਚ ਸੁੱਟ ਦਿੱਤਾ ।

ਅੱਗ ਭੜਕ ਚੁੱਕੀ ਸੀ । ਜਿਊਂਦੀ ਭੈਣ ਨੂੰ ਮੋਏ ਭਰਾਵਾਂ ਦੀ ਸੇਵਾ ਕਰਨ ਦੇ ਬਦਲੇ ਇਸ ਤਰ੍ਹਾਂ ਸਾੜੇ ਜਾਣ ਕਰਕੇ ਸਾੜਨ ਵਾਲੀ ਅੱਗ ਦਾ ਕਲੇਜਾ ਸੜ ਗਿਆ, ਤੇ ਉਸਦੇ ਚੰਗਿਆੜੇ ਇਸ ਅਨਰਥ ਦੇ ਵਿਰੁਧ ਸ਼ਕਾਇਤ ਕਰਨ ਲਈ ਜੀਭ ਦੀ ਸ਼ਕਲ ਧਾਰ ਕੇ ਅਕਾਸ਼ ਤੱਕ ਜਾ ਪੁੱਜੇ ।

ਸ਼ਰਨ ਕੌਰ 'ਹਰੀ' ਦੀ ਸ਼ਰਨ ਸਮਾ ਗਈ । ਆਪਣੇ ਪੰਥਕ ਭਰਾਵਾਂ ਦੀ ਸੇਵਾ ਕਰਦੀ ਵਾਹਿਗੁਰੂ ਦੇ ਦਰਬਾਰ ਜਾ ਪੁੱਜੀ ਤੇ ਆਪਣੇ ਕਰਤਵ ਨਾਲ ਦੱਸ ਗਈ ਕਿ ਸਿਖ ਇਸਤ੍ਰੀਆਂ ਦੇ ਦਿਲਾਂ ਵਿੱਚ ਕੌਮ ਲਈ ਕਿੰਨਾ ਪਿਆਰ ਹੋਣਾ ਚਾਹੀਦਾ ਹੈ । ਆਪਣੀ ਸੂਰਮਤਾ ਤੇ ਨਿਰਭੈਤਾ ਦੇ ਨਾਲ ਨਮੂਨਾ ਬਣਕੇ ਦੱਸ ਗਈ, ਕਿ ਸਿਖ ਇਸਤ੍ਰੀਆਂ ਕਿੰਨੀਆਂ ਬਹਾਦਰ, ਦਲੇਰ, ਸੱਚੀਆਂ ਤੇ ਦ੍ਰਿੜ੍ਹ ਸੰਕਲਪ ਹੁੰਦੀਆਂ ਹਨ, ਤੇ ਹਾਂ, ਆਪਣੀ ਅਦੁੱਤੀ ਕੁਰਬਾਨੀ ਨਾਲ ਸਾਬਤ ਕਰ ਗਈ, ਕਿ ਗੁਰੂ ਗੋਬਿੰਦ ਸਿੰਘ ਜੀ ਦੀਆਂ ਅੰਮ੍ਰਿਤਧਾਰੀ ਸਪੁਤ੍ਰੀਆਂ ਪੰਥਕ 'ਆਨ' ਲਈ ਕੁਰਬਾਨ ਹੋਣ ਵਿਚ ਮਰਦਾਂ ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ ਹੁੰਦੀਆਂ ।

25-1-2003.

# ਸਿੰਘਣੀਆਂ ਦੀ ਸੂਰਮਤਾ

## (ਅਕ੍ਰਿਤਘਣਤਾ)

ਸੰਨ ੧੭੪੮ ਈਸਵੀ ਵਿੱਚ ਕਮਰੁਦੀਨ ਵਜ਼ੀਰ ਆਜ਼ਮ ਦਿਲੀ ਦੇ ਪੁੱਤਰ ਮੁਅਯਨੁਲਮੁਲਕ (ਮੀਰ ਮੰਨੂ) ਨੂੰ ਉਹਦੀ ਬਹਾਦਰੀ ਤੇ ਹੌਂਸਲਾ ਦੇਖ ਪੰਜਾਬ ਦਾ ਹਾਕਮ ਬਣਾਇਆ ਗਿਆ । ਮੀਰ ਮੰਨੂੰ ਨੇ ਮੁਲਤਾਨ ਦੇ ਇਲਾਕੇ ਦਾ ਪ੍ਰਬੰਧ ਦੀਵਾਨ ਕੌੜਾ ਮੱਲ ਨੂੰ ਸੌਂਪਿਆ ਤੇ ਆਪ ਲਾਹੌਰ ਵਿਚ ਰਹਿ ਕੇ ਰਾਜ ਪ੍ਰਬੰਧ ਕਰਨ ਲੱਗਾ । ਕੌੜਾ ਮੱਲ ਸਿੱਖਾਂ ਨਾਲ ਦਿਲੀ ਪ੍ਰੇਮ ਰੱਖਣ ਦੇ ਕਾਰਨ ਖਾਲਸਾ ਜੱਥਿਆਂ ਦੀ ਨਿਗਾਹ ਨਾਲ ਡਿੱਠੇ ਜਾਂਦੇ ਸਨ । ਮੀਰ ਮੰਨੂ ਦੇ ਬਚਨ ਭੰਗ ਕਰਨ ਤੇ ਇਕਰਾਰ ਤੋੜਨ ਨਾਲ ਦਿੱਲੀ ਤੇ ਕਾਬਲ ਦੋਂਵੇ ਰਾਜਧਾਨੀਆਂ ਭੜਕ ਉੱਠੀਆਂ, ਤੇ ਇਸਨੂੰ ਰਾਜ ਸਮੇਤ ਨਸ਼ਟ ਕਰਨ ਦੀ ਨੀਤ ਧਾਰ ਲੜਾਈ ਦਾ ਸਾਮਾਨ ਇਕੱਠਾ ਕਰਕੇ ਵਾਹੋ ਵਾਹੀ ਧਾਵਾ ਕਰ ਦਿਤਾ ।

ਮੀਰ ਮੰਨੂ ਵਿਚ ਲੜਾਈ ਅਤੇ ਟਾਕਰੇ ਦੀ ਹਿੰਮਤ ਨਹੀਂ ਸੀ : ਪੰਜਾਬ ਵਿਚ ਨਾ ਕੋਈ ਉਸਦਾ ਸਾਥੀ ਨਾ ਬੇਲੀ । ਦੀਵਾਨ ਕੌੜਾ ਮੱਲ ਦੇ ਕਹੇ ਤੇ ਵੀਹ ਹਜ਼ਾਰ ਸਿਖ ਮੁਲਤਾਨ ਜਾ ਪੁੱਜੇ , ਤੇ ਸ਼ਾਹ ਨਵਾਜ਼ ਖਾਂ ਜੋ ਦਿੱਲੀ ਵਲੋਂ ਸਿਪਾਹਸਾਲਾਰ ਬਣਕੇ ਆਇਆ ਸੀ, ਉਸਨੂੰ ਲੜਾਈ ਦੇ ਮੈਦਾਨ ਵਿਚ ਪਛਾੜ ਕੇ ਨਸਾ ਦਿਤਾ। ਖਾਲਸੇ ਦੀ ਸਹਾਇਤਾ ਨਾਲ ਮੀਰ ਮੰਨੂੰ ਜਿੱਤ ਗਿਆ ।

ਹੁਣ ਅਹਿਮਦ ਸ਼ਾਹ ਕਾਬਲ ਵਲੋਂ ਆ ਧਮਕਿਆ । ਲਾਹੌਰ ਲੜਾਈ ਦਾ ਮੈਦਾਨ ਬਣਿਆ । ਭਾਰੀ ਲੜਾਈ ਹੋਈ , ਇਸ ਸਮੇਂ ਭੀ ਸਿੱਖਾਂ ਨੇ ਮੀਰ ਮੰਨੂੰ ਦੀ ਮਦਦ ਕੀਤੀ । ਅਹਿਮਦ ਸ਼ਾਹ ਨੇ ਨਿਰਾਸ਼ ਹੋ ਕੇ ਸੁਲਹ ਦੀ ਗੱਲ ਬਾਤ ਛੇੜੀ, ਤੇ ਇਕ ਕਰੋੜ ਰੁਪਯੇ ਦੇ ਕਰੀਬ ਰੋਕ ਤੇ ਅਸਬਾਬ ਲੈ ਕੇ ਮੁੜ ਗਿਆ ।

ਖਾਲਸਾ ਜੀ ਨੇ ਕਠਨ ਵੇਲੇ ਮੀਰ ਮੰਨੂੰ ਦੀ ਮਦਦ ਕਰ ਕੇ ਇਸ ਦੇ ਉੱਖੜੇ ਪੈਰ ਜਮਾ ਦਿੱਤੇ ਤੇ ਇਹਦਾ ਦਿੱਲੀ ਦਾ ਤੌਖ਼ਲਾ ਹਟ ਗਿਆ । ਕਾਬਲ ਦਾ ਕੰਡਾ ਜਿਸ ਨੇ ਹਰ ਵੇਲੇ ਬੇਚੈਨ ਕੀਤਾ ਹੋਇਆ ਸੀ ਨਿਕਲ ਗਿਆ । ਜਦ ਹਰ ਪਾਸਿਓਂ ਨਿਚਿੰਤ ਹੋ ਗਿਆ ਤਾਂ ਓਹ ਸਿੱਖ ਜਿਨ੍ਹਾਂ ਦੀ ਮਦਦ ਨਾਲ ਸਫਲਤਾ ਹੋਈ ਸੀ, ਓਹਨਾਂ ਦੀ ਜੜ੍ਹ ਪੁੱਟਣ ਨੂੰ ਤਿਆਰ ਹੋ ਗਿਆ । ਸਿਖਾਂ ਤੇ ਰਾਜ ਦਰੋਹੀ ਹੋਣ ਦਾ ਦੋਸ਼ ਲਗਾਇਆ, ਪੰਜਾਬ ਵਿਚ ਗਸ਼ਤੀ ਫੌਜਾਂ ਫਿਰਨ ਲੱਗੀਆਂ । ਪਹਾੜੀ ਰਾਜਿਆਂ ਦੇ ਨਾਮ ਹੁਕਮ ਜਾਰੀ ਹੋ ਗਿਆ, ਕਿ ਸਿਖਾਂ ਨੂੰ ਆਪਣੇ ਇਲਾਕੇ ਵਿਚ

ਨਾ ਰਹਿਣ ਦੇਵੋ । ਆਪ ਮੋਮਨ ਖਾਂ ਸਿਪਾਹਸਾਲਾਰ ਦੇ ਨਾਲ ਮੁੱਲਾਂ ਪੁਰ ਜਾ ਡੇਰਾ ਕੀਤਾ । ਆਲੇ ਦੁਆਲੇ ਦੇ ਸਿੱਖਾਂ ਦੇ ਘਰ ਬਾਰ ਲੁੱਟ ਲਏ । ਮਕਾਨ ਸਾੜ ਸੁੱਟੇ । ਖੇਤੀਆਂ ਨਾਸ਼ ਕਰ ਦਿੱਤੀਆਂ । ਮਾਲ ਡੰਗਰ ਖੋਹ ਲਏ । ਜੋ ਸਿਖ ਜਿਥੇ ਹੱਥ ਆਇਆ, ਵੱਢ ਸੁਟਿਆ । ਸਿਖ ਇਹ ਦਸ਼ਾ ਵੇਖ ਜਮਨਾ ਤੋ ਪਾਰ ਚਲੇ ਗਏ । ਪਿਛੋਂ ਇਸ ਨੇ ਸਾਰੇ ਇਲਾਕੇ ਵਿਚੋਂ ਸਿੱਖ ਇਸਤ੍ਰੀਆਂ ਇੱਕਠੀਆਂ ਕਰ ਕੇ ਭਾਂਤ ਭਾਂਤ ਦੇ ਦੁੱਖ ਦੇਣੇ ਅਰੰਭ ਕੀਤੇ ।

### ਮੁੱਲਾਂ ਪੁਰ ਦਾ ਮੈਦਾਨ :

*ਉਹ ਕਿੱਸੇ ਹੋਰ ਹਨ ਸੁਣਕੇ ਜਿਨ੍ਹਾਂ ਨੂੰ ਨੀਂਦ ਆ ਜਾਏ।*
*ਤੜਫ ਕੇ ਫੜਕ ਉਠੋਗੇ ਇਹ ਸੁਣ ਕੇ ਦਾਸਤਾਂ ਮੇਰੀ ।*

ਮੀਰ ਮੰਨੂੰ ਨਿਵਾਸ ਅਸਥਾਨ ਤੋਂ ਨਿਕਲ ਕੇ ਸਿੱਧਾ ਮੁੱਲਾਂ ਪੁਰ ਦੇ ਮੈਦਾਨ ਵਿੱਚ ਪੁੱਜਾ । ਦੁਪੈਹਰ ਦਾ ਸਮਾਂ ਹੈ । ਸੂਰਜ ਸਿਖਰ ਤੇ ਚਮਕ ਕੇ ਅੱਗ ਵਸਾ ਰਿਹਾ ਹੈ ਗਰਮੀ ਦੀ ਬਹੁਲਤਾ ਨਾਲ ਸ੍ਰੀਰ ਭੁੱਜਦੇ ਜਾਂਦੇ ਹਨ । ਗਰਮ ਲੋ ਸ੍ਰੀਰ ਫੂਕ ਰਹੀ ਹੈ । ਇਸ ਸੜ ਰਹੇ ਮੈਦਾਨ ਵਿੱਚ ਅਲਾਕੇ ਦੀਆਂ ਫੜੀਆਂ ਹੋਈਆਂ ਸਿੱਖ ਇਸਤ੍ਰੀਆਂ, ਤਪ ਕੇ ਤਰਾਮਾ ਹੋਈ ਧਰਤੀ ਤੇ ਬੈਠੀਆਂ ਹਨ । ਕਿਹੋ ਜਿਹਿਆਂ ਭੋਲੀਆਂ ਭੋਲੀਆਂ ਸੂਰਤਾਂ ਹਨ । ਕਹੀਆਂ ਪਵਿੱਤ੍ਰ ਮੂਰਤਾਂ ਹਨ । ਸੁੰਦ੍ਰਤਾ ਦੀਆਂ ਦੇਵੀਆਂ ਹਨ । ਸ਼ਰਮ ਤੇ ਹਯਾ ਦੀਆਂ ਜਿਉਂਦੀਆਂ ਜਾਗਦੀਆਂ ਅਵਤਾਰ ਹਨ । ਸੋਹਲ ਸ੍ਰੀਰ, ਮਿੱਠੀ ਬੋਲੀ, ਹਸੂੰ ਹਸੂੰ ਕਰਦੇ ਮੁੱਖੜੇ, ਜਦ ਬੋਲਣ ਲਗਦੀਆਂ ਹਨ ਤਾਂ ਮੂੰਹੋਂ ਮੋਤੀ ਕਿਰਦੇ ਹਨ । ਇਨ੍ਹਾਂ ਦੇ ਚਿਹਰੇ ਦੇਖ ਕੇ ਚੰਦ੍ਰਮਾ ਸ਼ਰਮਾਉਂਦਾ, ਨਾਮ ਦੇ ਰਸੀਏ ਹੋਣ ਤੋਂ ਦਿਉਤੇ ਇਨ੍ਹਾਂ ਦੀ ਚਰਨ ਧੂੜ ਭਾਲਦੇ ਹਨ । ਨਿੱਕੇ ਨਿੱਕੇ ਬੱਚੇ ਕੁੱਛੜ ਲਈ ਧਰਤੀ ਤੇ ਬੈਠੀਆਂ ਹਨ, ੧੮, ੧੮ ਸੇਰ ਛੋਲੇ ਪਾਸ ਰਖੇ ਹਨ, ਘੁਮਰ ਘੁਮਰ ਚੱਕੀਆਂ ਚਲਾ ਰਹੀਆਂ ਹਨ ।

ਇਨ੍ਹਾਂ ਨੇ ਅੱਜ ਚਾਰ ਦਿਨਾਂ ਤੋਂ ਕੁਝ ਨਹੀਂ ਖਾਧਾ । ਸਰੀਰ ਭੁੱਖ ਨਾਲ ਨਿਢਾਲ ਤੇ ਗਰਮੀ ਨਾਲ ਹਾਲੋਂ ਬੇਹਾਲ ਹੋ ਰਿਹਾ ਹੈ । ਸਰੀਰ ਵਿਚ ਸ਼ਕਤੀ ਨਹੀਂ । ਗਲੇ ਪਿਆਸ ਨਾਲ ਸੁਕ ਗਏ ਹਨ । ਬਾਲ ਕੁਛੜਾਂ ਵਿਚ ਵਿਲੂੰ ੨ ਕਰ ਰਹੇ ਹਨ । ਉਨ੍ਹਾਂ ਨੂੰ ਗਸ਼ਾਂ ਤੇ ਗਸ਼ਾਂ ਪੈਂਦੀਆਂ ਹਨ, ਪਰ ਇਸ ਤੇ ਵੀ ਜੇ ਕਿਸੇ ਦੀ ਚੱਕੀ ਦੀ ਚਾਲ ਜ਼ਰਾ ਘੱਟ ਹੋਈ ਤਾਂ ਝਟ ਸਿਰ ਤੇ ਖੜੋਤੇ ਪੈਹਰੇਦਾਰ ਗੰਦ ਬੋਲਨ ਲੱਗ ਪੈਂਦੇ ਤੇ ਜੋ ਥਕੇਵੇਂ ਕਾਰਨ ਚੱਕੀ ਜ਼ਰਾ ਠਹਿਰ ਜਾਂਦੀ ਤਾਂ ਪਿੱਛੋਂ ਡੰਡਿਆਂ ਤੇ ਡੰਡੇ ਪੈਂਦੇ ਸਨ ।

ਮੀਰ ਮੰਨੂੰ ਦੇ ਓਥੇ ਪੁੱਜਦਿਆਂ ਹੀ ਪੈਹਰੇਦਾਰ ਹੋਰ ਭੀ ਕਰੜੇ ਹੋ ਗਏ ।

ਆਪਣੀ ਨਿਮਕ ਹਲਾਲੀ ਦੱਸਣ ਲਈ ਇਹਨਾਂ ਵਿਚਾਰੀਆਂ ਬੇਵਸ ਤੀਵੀਆਂ ਤੇ ਹੋਰ ਭੀ ਹਨ੍ਹੇਰ ਦੀ ਕਰੜਾਈ ਕਰਨ ਲੱਗੇ ।

ਸਿਖ ਇਸਤ੍ਰੀਆਂ ਦੇ ਦਿਲ ਕਰਤਾਰ ਵਲ ਤੇ ਹੱਥ ਕਾਰ ਵਲ ਸਨ । ਉਹ ਨਹੀਂ ਜਾਣੀਦਆਂ ਕਿ ਕੌਣ ਆਇਆ ਹੈ ਤੇ ਕੌਣ ਗਿਆ ਹੈ । ਮੀਰ ਮੰਨੂੰ ਦਾ ਖਿਆਲ ਸੀ ਕਿ ਚਾਰ ਦਿਨਾਂ ਦੇ ਭੁੱਖ ਦੇ ਦੁੱਖ ਨਾਲ ਇਹਨਾਂ ਦੇ ਦਿਲ ਟੁੱਟ ਤੇ ਹੌਸਲੇ ਘਟ ਗਏ ਹੋਣਗੇ । ਹੁਣ ਉਹ ਇਸਨੂੰ ਵੇਖਦਿਆਂ ਹੀ ਪੈਰਾਂ ਤੇ ਡਿੱਗ ਕੇ ਹਰ ਇਕ ਗੱਲ ਮੰਨਣ ਲਈ ਤਿਆਰ ਹੋਣਗੀਆਂ, ਪਰ ਜਦ ਉਸਨੇ ਡਿੱਠਾ ਕਿ ਉਸ ਦੇ ਆਉਣ ਤੇ ਸਿੰਘਣੀਆਂ ਨੇ ਉਠ ਕੇ ਸਤਿਕਾਰ ਨਹੀਂ ਕੀਤਾ ਤਾਂ ਓਹ ਗੁੱਸੇ ਦੇ ਮਾਰੇ ਖਿੱਝ ਗਿਆ । ਅੱਖਾ ਲਾਲ ਹੋ ਗਈਆਂ । ਸਰੀਰ ਕੰਬ ਉੱਠਿਆ । ਬੁਲ੍ਹ ਫਰਕਨ ਲੱਗੇ ਤੇ ਗੁੱਸੇ ਦੇ ਕਾਰਨ ਪੂਰਾ ਇਕ ਅੱਖਰ ਭੀ ਮੂੰਹੋਂ ਨਾ ਨਿਕਲਦਾ ਥਥਲਾਂਦਾਂ ਹੋਇਆ ਆਖਣ ਲੱਗਾ :-

"ਤੁਸੀਂ ਨਹੀਂ ਜਾਣਦੀਆਂ ਕਿ ਮੈਂ ਕੌਣ ਹਾਂ ?" ਉੱਤਰ ਵਿੱਚ ਸਿੱਖ ਇਸਤ੍ਰੀਆਂ ਨੇ ਆਖਿਆ " ਸਾਨੂੰ ਕੀ ਪਤਾ ਕਿ ਤੁਸੀਂ ਕੌਣ ਹੋ"

ਮੀਰ ਮੰਨੂੰ-ਮੈਂ ਪੰਜਾਬ ਦਾ ਹਾਕਮ ਹਾਂ ।

ਜੱਥੇਦਾਰਨੀ-ਹਾਕਮ ਦਾ ਕੰਮ ਦੁੱਖੀਆਂ ਦੀ ਮਦਦ, ਜ਼ਾਲਮ ਨੂੰ ਸਜ਼ਾ, ਪਰਜ਼ਾ ਦੀ ਪਾਲਣਾ ਤੇ ਨਿਆਂ ਕਰਨਾ ਹੈ । ਅੱਜ ਚਾਰ ਦਿਨ ਹੋਏ ਹਨ ਤੁਹਾਡੀਆਂ ਅੱਖਾਂ ਦੇ ਸਾਹਮਣੇ ਅਸਾਂ ਬੇਦੋਸ਼ੀਆਂ ਨਾਲ ਜੋ ਵਰਤਾਵਾ ਹੋ ਰਿਹਾ ਹੈ। ਉਸਦੇ ਹੁੰਦਿਆਂ ਅਸੀਂ ਕਿਸ ਤਰਾਂ ਮੰਨੀਏਂ ਕਿ ਤੁਸੀਂ ਪੰਜਾਬ ਦੇ ਹਾਕਮ ਹੋ ? ਕੀ ਹਾਕਮ ਦਾ ਇਹੋ ਕੰਮ ਹੁੰਦਾ ਹੈ ਕਿ ਉਸ ਦੇ ਹੁਕਮ ਨਾਲ ਨਿਰਦੋਸ਼ ਇਸਤ੍ਰੀਆਂ ਫੜਕੇ ਮੰਗਾਈਆਂ ਜਾਣ । ਓਹਨਾਂ ਨੂੰ ਬੇਹੱਦ ਦੁੱਖ ਤੇ ਅਸਿਹ ਤਸੀਹੇ ਦਿੱਤੇ ਜਾਣ । ਗੰਦੀਆਂ ਗਾਲਾਂ ਉਨ੍ਹਾਂ ਦੇ ਸਾਹਮਣੇ ਬਕੀਆਂ ਜਾਣ ਤੇ ਬਦ ਜ਼ਬਾਨੀ ਨਾਲ ਮੂੰਹ ਪਾੜਕੇ ਗਲਾਂ ਕੀਤੀਆਂ ਜਾਣ ? ਜੇ ਤੁਸੀਂ ਹੀ ਪੰਜਾਬ ਦੇ ਹਾਕਮ ਹੋ ਤੇ ਇਹ ਸੱਭ ਕੁਛ ਜੋ ਤੁਹਾਡੀਆਂ ਅੱਖਾਂ ਦੇ ਸਾਹਮਣੇ ਹੋ ਰਿਹਾ ਹੈ, ਵੇਖਕੇ ਚੁਪ ਹੋ ਤਾਂ ਓਹ ਸਮਾਂ ਦੂਰ ਨਹੀਂ ਜਦ ਕਿ ਸਿਰਜਨਹਾਰ ਕਰਤਾਰ ਦੀ ਅਣਖ ਦੀ ਅੱਗ ਭੜਕੇਗੀ ਤੇ ਤੁਹਾਨੂੰ ਇਸ ਰਾਜ ਭਾਗ ਸਣੇ ਸਵਾਹ ਕਰ ਦੇਵੇਗੀ ।

ਮੀਰ ਮੰਨੂੰ-ਮੈਂ ਜਾਣਦਾ ਅਤੇ ਮੰਨਦਾ ਹਾਂ, ਕਿ ਤੁਸੀਂ ਨਿਰ ਅਪ੍ਰਾਧ ਹੋ, ਪਰ ਕੀ ਤੁਹਾਡਾ ਇਹ ਅਪ੍ਰਾਧ ਕੁਛ ਘੱਟ ਹੈ ਕਿ ਤੁਸੀਂ ਸਮੇਂ ਦੇ ਹਾਕਮ ਦੇ ਹੁਕਮ ਦਾ ਉਲੰਘਨ ਕਰ ਰਹੀਆਂ ਹੋ ?

ਜੱਥੇਦਾਰਨੀ-ਅਸੀਂ ਹਰ ਯੋਗ ਅਤੇ ਵਾਜਬ ਹੁਕਮ ਮੰਨਣ ਲਈ ਤਿਆਰ ਹਾਂ, ਕੀ ਤੁਸੀਂ ਦੱਸ ਸਕਦੇ ਹੋ, ਕਿ ਸਾਨੂੰ ਕੇਹੜਾ ਹੁਕਮ ਨਾ ਮੰਨਣ ਬਦਲੇ ਫੜਿਆ

ਗਿਆ ਹੈ ?

ਮੀਰ ਮੰਨੂੰ-ਤੁਹਾਨੂੰ ਇਸ ਲਈ ਫੜਿਆ ਗਿਆ ਕਿ ਤੁਸੀਂ ਸਿੱਖ ਹੋ ।

ਜੱਥੇਦਾਰਨੀ-ਕੀ ਸਿੱਖ ਹੋਣਾ ਦੋਸ਼ ਹੈ ? ਕੀ ਰੱਬ ਦੀ ਰਾਹ ਤੇ ਚੱਲਣਾ ਗੁਨਾਹ ਹੈ । ਕੀ ਵਾਹਿਗੁਰੂ ਦਾ ਹੁਕਮ ਮੰਨਣਾ ਪਾਪ ਹੈ ? ਕੀ ਰੱਬ ਦੇ ਬੰਦਿਆਂ ਤੇ ਇਸ ਤੋਂ ਵੀ ਵਧ ਕੇ ਹਰ ਜੀਵ ਧਾਰੀ ਦੀ ਸੇਵਾ ਕਰਨਾ ਅਪ੍ਰਾਧ ਹੈ ? ਜੇ ਤੁਹਾਡੀਆਂ ਕੁਰਾਨੀ ਆਇਤਾਂ ਤੇ ਕਾਨੂੰਨ ਉਪਰਲੇ ਗੁਣਾਂ ਵਾਲੇ ਆਪਣੇ ਆਦਮੀਆਂ ਨੂੰ ਦੋਸ਼ੀ ਦੱਸਦੇ ਹਨ ਤਾਂ ਯਕੀਨ ਜਾਣੋ ਕਿ ਹਰ ਇਕ ਆਦਮੀ ਜੋ ਅਪਣੇ ਅੰਦਰਲੇ ਦੀ ਅਵਾਜ਼ ਸੁਣਦਾ ਹੈ, ਤੇ ਜੋ ਇਨਸਾਨ ਹੋਣ ਦਾ ਦਮ ਮਾਰਦਾ ਹੈ ਉਹਨੂੰ ਤੁਹਾਡਾ ਹੁਕਮ ਨਾ ਮੰਨਣ ਤੇ ਮਾਣ ਕਰਨਾ ਚਾਹੀਏ ਤੇ ਮਾਣ ਕਰੇਗਾ।

ਮੀਰ ਮੰਨੂੰ-ਸਿੱਖ ਇਸ ਲਈ ਦੋਸ਼ੀ ਹਨ ਕਿ ਓਹ ਸਮੇਂ ਦੀ ਹਕੂਮਤ ਦੇ ਵਿਰੁਧ ਹੱਥਿਆਰ ਚੁੱਕ ਰਹੇ ਹਨ ।

ਜੱਥੇਦਾਰਨੀ-ਕੀ ਤੁਸੀਂ ਕਦੀ ਇਹ ਸਮਝਣ ਦਾ ਉੱਪ੍ਰਾਲਾ ਕੀਤਾ, ਕਿ ਸਿੱਖ ਕਿਉਂ ਸਮੇਂ ਦੀ ਹਕੂਮਤ ਦੇ ਵਿਰੁਧ ਹੱਥਿਆਰ ਚੁੱਕਣ ਲਈ ਤਿਆਰ ਹੋਏ ਹਨ ? ਸਿੱਖ ਇਸ ਹਕੂਮਤ ਨੂੰ ਇਸ ਲਈ ਮਲੀਆ ਮੇਟ ਕਰਨਾ ਨਹੀਂ ਚਾਹੁੰਦੇ, ਕਿ ਇਹ ਇਕ ਅਸਲਾਮੀ ਹਕੂਮਤ ਹੈ । ਖਾਲਸੇ ਦੀ ਤਲਵਾਰ ਉਸ ਸਮੇਂ, ਤੇ ਹਾਂ, ਕੇਵਲ ਉਸ ਸਮੇਂ ਮਿਆਨ ਵਿਚੋਂ ਨਿਕਲਦੀ ਹੈ, ਜਦ ਕਿਸੇ ਦੁੱਖੀਆਂ ਤੇ ਪੀੜਤਾਂ ਦੀ ਅਵਾਜ਼ ਉਨ੍ਹਾਂ ਦੇ ਕੰਨਾਂ ਤੱਕ ਪੁੱਜੇ । ਮੁਲਕ ਵਿਚ "ਜਿਸ ਦੀ ਲਾਠੀ ਉਸੇ ਦੀ ਮੈਹ" ਦਾ ਸਿੱਕਾ ਚਲ ਰਿਹਾ ਹੈ । ਅਨਾਥ ਪ੍ਰਜਾ ਉੱਤੇ ਹਾਕਮਾਂ ਵਲੋਂ ਜ਼ੁਲਮਾਂ ਦਾ ਝੱਖੜ ਝੁਲ ਰਿਹਾ ਹੈ ਤੇ ਅਕਾਰਨ ਰੱਬ ਦੇ ਬੰਦੇ ਦੁਖਾਏ ਤੇ ਸਤਾਏ ਜਾਂਦੇ ਹਨ । ਗਰੀਬਾਂ ਤੇ ਅਨਾਥਾਂ ਨੂੰ ਦਾਦ ਫਰਯਾਦ ਨਹੀਂ ਮਿਲਦੀ । ਇਹ ਹਨ, ਜਿਨ੍ਹਾਂ ਖਾਲਸੇ ਨੂੰ ਸ੍ਰਕਾਰ ਦੇ ਵਿਰੁਧ ਹੱਥਿਆਰ ਚੁਕਣ ਲਈ ਮਜਬੂਰ ਕੀਤਾ ਹੈ ।

ਮੀਰ ਮੰਨੂੰ-ਤੁਹਾਡੀ ਇਹ ਸੁੰਦਰਤਾ, ਇਹ ਆਯੂ, ਇਹ ਗੁਣ, ਤੇ ਇਹ ਕੈਦ ਦੇ ਦੁੱਖ ਦੇਖ ਦੇਖ ਕੇ ਮੇਰਾ ਜੀ ਘਬਰਾਂਦਾ ਹੈ, ਤੁਸੀਂ ਕਿਉਂ ਮੇਰਾ ਕਿਹਾ ਨਹੀਂ ਮੰਨਦੀਆਂ ? ਚਾਰ ਦਿਨਾਂ ਵਿਚ ਹੀ, ਤੁਹਾਡੇ ਰੰਗ ਪੀਲੇ ਭੂਕ ਹੋ ਗਏ ਹਨ, ਅਤੇ ਅੱਖਾਂ ਵਿਚ ਨਿਕਲਣ ਵਾਲੇ ਅੱਥਰੂਆਂ ਨੇ ਨਿਢਾਲ ਕਰ ਦਿਤਾ ਹੈ । ਇਸਲਾਮ, ਤੇ ਕੇਵਲ ਇਸਲਾਮ ਹੀ ਤੁਹਾਨੂੰ ਇਸ ਦੁੱਖ ਤੋਂ ਛੁਡਾ ਸਕਦਾ ਹੈ ।

ਜੱਥੇਦਾਰਨੀ-ਸਿਖ ਧਰਮ ਜਹੇ ਸੱਚੇ ਧਰਮ ਨੂੰ ਛੱਡ ਕੇ ਕਿਸੇ ਹੋਰ ਮਜ਼ਬ ਨੂੰ ਮੰਨਣ ਦੀ ਭੁੱਲ ਅਸੀਂ ਕਦਾਚਿਤ ਨਹੀਂ ਕਰ ਸਕਦੀਆਂ । ਜੇ ਮੁਸੀਬਤਾਂ ਪੈਂਦੀਆਂ ਹਨ ਤਾਂ ਪੈਣ । ਦੁੱਖਾਂ ਦੇ ਪਰਬਤ ਡਿੱਗਦੇ ਹਨ ਤਾਂ ਡਿੱਗਣ । ਸਾਡੇ ਪੈਰ ਨਹੀਂ ਥਿੜਕਣਗੇ । ਇਹ ਜੀਵਨ ਕੀ ਚੀਜ਼ ਹੈ ? ਇਹੋ ਜਿਹੇ ਹਜ਼ਾਰਾਂ ਜੀਵਨ ਕੁਰਬਾਨ

ਕੀਤੇ ਜਾ ਸਕਦੇ ਹਨ, ਪਰ ਸਿੱਖ ਧਰਮ ਨਹੀਂ ਛੱਡਿਆ ਜਾ ਸਕਦਾ ।

ਮੀਰ ਮੰਨੂੰ-ਤੁਸੀਂ ਐਸ ਵੇਲੇ ਮੇਰੇ ਵਸ ਵਿਚ ਹੋ । ਅੱਜ ਨਹੀਂ ਕੱਲ, ਕਲ ਨਹੀਂ ਪਰਸੋਂ ਤੇ ਪਰਸੋਂ ਨਹੀਂ ਅਤਰਸੋਂ, ਤੁਹਾਨੂੰ ਜ਼ਰੂਰ ਮੇਰਾ ਕਹਿਆ ਮੰਨਣਾ ਪਵੇਗਾ, ਤੇ ਮਨਾ ਕੇ ਛੱਡਾਂਗਾ ।

ਜੱਥੇਦਾਰਨੀ-ਇਸਤ੍ਰੀਆਂ ਤੇ ਧੌਂਸ ਜਮਾਣੀ ਬਹਾਦਰੀ ਨਹੀਂ । ਇਹ ਠੀਕ ਹੈ, ਕਿ ਸਾਡੇ ਸ੍ਰੀਰ ਇਸ ਸਮੇਂ ਕੈਦ ਵਿਚ ਹਨ, ਪਰ ਸਾਡੀ ਆਤਮਾ ਆਜ਼ਾਦ ਹੈ । ਇਹ ਗੱਲ ਦਿਲੋਂ ਹਟਾ ਦਿਓ, ਕਿ ਅੱਜ ਜਾਂ ਕੱਲ ਕਦੀ ਭੀ ਤੁਹਾਡੇ ਕਸ਼ਟਾਂ ਤੋਂ ਡਰ ਕੇ ਅਸੀਂ ਧਰਮ ਛਡ ਦਿਆਂਗੀਆਂ । ਸਮਾਂ ਆਉਣ ਤੇ ਅਸੀਂ ਦੱਸਾਂਗੀਆਂ ਕਿ ਜਦ ਧਰਮ ਤੇ ਇਜ਼ਤ ਖਤਰੇ ਵਿਚ ਹੋਵੇ, ਉਸ ਸਮੇਂ ਸਿਖ ਇਸਤ੍ਰੀਆਂ ਕਿਸ ਤਰ੍ਹਾਂ ਆਪਣੇ ਧਰਮ ਅਤੇ ਇਜ਼ਤ ਲਈ ਮਰ ਮਿਟਦੀਆਂ ਹਨ, ਤੇ ਜਹਾਨ ਦੇਖੇਗਾ ਕਿ ਇਕ ਸਿੱਖ ਇਸਤ੍ਰੀ ਆਪਣੀ ਇੱਜ਼ਤ ਤੇ ਆਬਰੂ ਲਈ ਕੀ ਕੁਛ ਕਰ ਵਿਖਾਉਂਦੀ ਹੈ ।

ਮੀਰ ਮੰਨੂੰ-ਹੁਣ ਤੁਹਾਡੇ ਪਤੀਆਂ ਦਾ ਤੁਹਾਨੂੰ ਮਿਲਣਾ ਕਠਨ ਹੈ । ਜੇ ਮੇਰਾ ਹੁਕਮ ਨਹੀਂ ਮੰਨੋਗੀਆਂ ਤਾਂ ਇਸੇ ਕੈਦ ਵਿਚ ਪਏ ਪਏ ਕੁੜ੍ਹਨਾ, ਸੜਨਾ ਤੇ ਜੀ ਜਾਨ ਤੋਂ ਗੁਜ਼ਰਨਾ ਹੋਵੇਗਾ ।

ਜੱਥੇਦਾਰਨੀ-ਸਾਡੇ ਪਤੀ ਧਰਮੀ ਹਨ, ਸੱਚੇ ਹਨ, ਬਹਾਦਰ ਹਨ, ਤੇ ਅਣਖ ਵਾਲੇ ਹਨ । ਉਹਨਾਂ ਨੂੰ ਅਜੇ ਇਸ ਗੱਲ ਦਾ ਪਤਾ ਨਹੀਂ ਕਿ ਸਿੱਖ ਇਸਤ੍ਰੀਆਂ ਫੜੀਆਂ ਹੋਈਆਂ ਹਨ । ਨਹੀਂ ਤਾਂ ਜੀਵਨ, ਧਨ ਤੇ ਆਰਾਮ ਨੂੰ ਧਰਮ ਤੋਂ ਕੁਰਬਾਨ ਕਰਨ ਵਾਲੇ ਸਿੱਖ ਕਦੋਂ ਦੇ ਆ ਕੇ ਤੁਹਾਨੂੰ ਨਸ਼ਟ ਕਰ ਦੇਂਦੇ । ਜਦ ਤੱਕ ਜਹਾਨ ਤੇ ਇਕ ਵੀ ਸਿੱਖ ਜੀਉਂਦਾ ਹੈ, ਅਸੀਂ ਉਸ ਸਮੇਂ ਤੱਕ ਤੁਹਾਡੀ ਕੈਦ ਵਿੱਚ ਹੁੰਦਿਆਂ ਭੀ ਆਪਣੇ ਆਪ ਨੂੰ ਸੁਤੰਤ੍ਰ ਸਮਝਦੀਆਂ ਹਾਂ, ਕਿਉਂਕਿ ਸਾਨੂੰ ਪਤਾ ਹੈ ਕਿ ਜਦ ਸਿੱਖ ਬੱਚੇ ਨੂੰ ਸਾਡੀ ਹਾਲਤਾਂ ਦਾ ਪਤਾ ਲੱਗੇਗਾ । ਉਹ ਇਥੇ ਪਹੁੰਚਕੇ, ਜਾਂ ਤਾਂ ਸਾਨੂੰ ਛੁਡਾਏਗਾ, ਜਾਂ ਪੰਥਕ 'ਆਨ' ਤੇ ਕੁਰਬਾਨ ਹੋ ਜਾਏਗਾ ।

ਮੀਰ ਮੰਨੂੰ-ਤੁਸੀਂ ਅਜੇ ਤਕ ਮੇਰੀ ਤਾਕਤ ਦਾ ਅੰਦਾਜ਼ਾ ਨਹੀਂ ਲਾਇਆ। ਕਰੋੜਾਂ ਪੰਜਾਬ ਨਿਵਾਸੀ ਮੇਰੇ ਹੁਕਮ ਦੀ ਤਾਬੇ ਹਨ। ਤਕੜੇ ਤੋਂ ਤਕੜੇ ਸਿਪਾਹਸਾਲਾਰ ਮੇਰਾ ਨਾਂ ਸੁਣਕੇ ਕੰਬਦੇ ਤੇ ਬਹਾਦਰ ਤੋਂ ਬਹਾਦਰ ਜਵਾਨ ਮਰਦ ਮੇਰੀ ਅਵਾਜ਼ ਕੰਨੀ ਪੈਂਦਿਆਂ ਹੀ ਠਨੰਬਰ ਜਾਂਦੇ ਹਨ। ਰੱਬ ਦਾ ਹੁਕਮ ਟਲ ਜਾਏ, ਪਰ ਮੇਰਾ ਹੁਕਮ ਨਾ ਮੰਨਿਆ ਜਾਵੇ, ਇਹ ਅਨਹੋਣੀ ਗੱਲ ਹੈ ।

ਜੱਥੇਦਾਰਨੀ-ਆਪ ਦੀ ਬਹਾਦਰੀ ਅਤੇ ਦਲੇਰੀ ਸਾਥੋਂ ਭੁੱਲੀ ਨਹੀਂ । ਕੀ

ਮਰਦਾਂ ਦੇ ਘਰ ਨਾ ਹੁੰਦਿਆਂ ਓਹਨਾਂ ਦੀਆਂ ਪਤਨੀਆਂ ਨੂੰ ਫੜ ਲਿਆਉਣਾ ਹੀ ਬਹਾਦਰੀ ਹੈ ? ਤੇ ਕੀ ਅਨਾਥ ਬੱਚਿਆਂ ਤੇ ਇਸਤ੍ਰੀਆਂ ਨੂੰ ਕੜ੍ਹਕਦੀ ਧੁੱਪ ਵਿਚ ਭੁੱਖੇ ਤਹਾਏ ਬਠਾਣਾ ਹੀ ਦਲੇਰੀ ਹੈ ? ਜੇ ਇਹੋ ਤੁਹਾਡੀ ਬਹਾਦਰੀ ਹੈ ਤਾਂ ਲਾਨਤ ਹੈ ਇਸ ਬਹਾਦਰੀ ਤੇ, ਜੇ ਏਹੋ ਦਲੇਰੀ ਹੈ ਤੇ ਧ੍ਰਿਕਾਰ ਹੈ ਇਸ ਦਲੇਰੀ ਤੇ ।

ਮੀਰ ਮਨੂੰ–ਹੋਸ਼ ਨਾਲ ਗੱਲ ਕਰੋ। ਤੁਹਾਡੇ ਸਾਰਿਆਂ ਦੇ ਜੀਵਨ ਇਸ ਸਮੇਂ ਮੇਰੇ ਹੱਥ ਵਿਚ ਹਨ। ਮੇਰੀ ਜਰਾ ਜਿੰਨੀ ਸੈਨਤ ਨਾਲ ਗਰਦਨਾਂ ਵੱਢ ਕੇ ਰੱਖ ਦਿੱਤੀਆਂ ਜਾਣਗੀਆਂ ।

ਜੱਥੇਦਾਰਨੀ–ਏਹ ਝੂਠ ਹੈ। ਨਿਰਾ ਝੂਠ ਤੇ ਉੱਕਾ ਝੂਠ ਹੈ, ਕਿ ਸਾਡਾ ਜੀਵਨ ਤੇ ਮੌਤ ਤੁਹਾਡੇ ਹੱਥ ਵਿਚ ਹੈ, ਜੀਵਨ ਅਤੇ ਮੌਤ ਕੇਵਲ ਅਕਾਲ ਪੁਰਖ ਦੇ ਹੱਥ ਹੈ। ਤੁਸੀਂ ਨਹੀਂ ਜਾਣਦੇ ਕਿ ਸਾਨੂੰ ਮਾਰਨ ਤੋਂ ਪਹਲੇ ਸ਼ਾਇਦ ਤੁਹਾਡੀ ਮੌਤ ਆ ਜਾਏ। ਤੁਹਾਡੇ ਵਰਗੇ ਹੰਕਾਰੀ ਬਥੇਰੇ ਹੋ ਚੁੱਕੇ ਹਨ, ਜੋ ਤੁਹਾਡੇ ਵਾਂਗ ਹਕੂਮਤ, ਦੌਲਤ ਅਤੇ ਤਾਕਤ ਦੇ ਘੁਮੰਢ ਅਤੇ ਅਫ਼ਸੋਸ ਨਾਲ ਹੱਥ ਮਲਦੇ ਮਰ ਗਏ ।

ਮੀਰ ਮੰਨੂੰ–ਮੇਰਾ ਕਹਿਆ ਮੰਨ ਲਓ। ਮੁਸਲਮਾਨ ਹੋ ਕੇ ਆਰਾਮ ਅਤੇ ਸੁੱਖ ਦਾ ਜੀਵਨ ਬਤੀਤ ਕਰੋਗੀਆਂ ।

ਜੱਥੇਦਾਰਨੀ–ਤੂੰ ਸਾਡੀ ਚਾਹ ਕਰਕੇ ਪਹਾੜ ਨਿਗਲਣਾ ਚਾਹੁੰਦਾ ਹੈ। ਚੰਨ ਤੇ ਸੂਰਜ ਨੂੰ ਫੜਨ ਲਈ ਹੱਥ ਵਧਾਉਂਦਾ ਹੈ । ਸ਼ੇਰ ਦੇ ਮੂੰਹੋਂ ਮਾਸ ਖੋਹਣ ਦੀ ਇੱਛਾ ਕਰਦਾ ਹੈ। ਜ਼ਹਿਰ ਖਾ ਕੇ ਅਰਾਮ ਦਾ ਚਾਹਵਾਨ। ਜੀਭ ਨਾਲ ਤਿੱਖੀ ਤਲਵਾਰ ਦੀ ਧਾਰ ਚੱਟਦਾ ਹੈ। ਗੱਲ ਨਾਲ ਪੱਥਰ ਬੰਨ੍ਹਕੇ ਸਮੁੰਦਰ ਤਰਨ ਦੀ ਇੱਛਾ ਕਰਦਾ ਹੈ, ਤੇ ਬਲਦੀ ਅੱਗ ਨੂੰ ਕੱਪੜਿਆਂ ਵਿਚ ਲਪੇਟਣਾ ਚਾਹੁੰਦਾ ਹੈ। ਤੁਹਾਡੀ ਇਹ ਚਾਹ ਕਦੀ ਪੂਰੀ ਨਹੀਂ ਹੋਵੇਗੀ, ਤੇ ਨਾ ਤੁਹਾਨੂੰ ਇਸ ਤੋਂ ਲਾਭ ਹੋਵੇਗਾ।

ਸਿੱਖ ਇਸਤ੍ਰੀਆਂ ਦੀਆਂ ਇਹ ਗੱਲਾਂ ਮੰਨਣੋਂ ਮੀਰ ਮੰਨੂੰ ਨੇ ਓਸੇ ਤਰ੍ਹਾਂ ਨਾਂਹ ਕੀਤੀ, ਜਿਸ ਤਰਾਂ ਮਰਨ ਵਾਲਾ ਦਵਾ ਖਾਣੋਂ ਨਾਂਹ ਕਰ ਦੇਂਦਾ ਹੈ । ਮੀਰ ਮੰਨੂੰ ਇਹ ਨਿਧੜਕਵਾਂ ਉੱਤਰ ਸੁਣਕੇ ਬੜਾ ਘਾਬਰਿਆ, ਖਿਝਿਆ ਅਤੇ ਬਿਜਲੀ ਵਾਂਗ ਕੜ੍ਹਕ ਕੇ ਬੋਲਿਆ :

"ਚੁੱਪ ਰਹੋ ਨਹੀਂ ਤਾਂ ਹੁਣੇ ਜੀਭ ਖਿਚਵਾ ਦਿਆਂਗਾ ਤੇ ਬੈਤਾਂ ਨਾਲ ਚਮੜੀ ਲੁਹਾ ਦਿਆਂਗਾ"

ਜੱਥੇਦਾਰਨੀ–ਇਸ ਨਾਸਵੰਤ ਸ੍ਰੀਰ ਨੂੰ ਭਾਵੇਂ ਤੁਸੀਂ ਅਨੇਕਾਂ ਤਰ੍ਹਾਂ ਦੇ ਦੁੱਖ ਦਿਓ, ਅੱਗ ਵਿਚ ਸਾੜੋ, ਦਰਿਆ ਰੋੜ੍ਹੋ, ਪਹਾੜ ਤੋਂ ਸੁੱਟੋ, ਗੋਲੀ ਨਾਲ ਉਡਾਓ, ਜਾਂ ਤਲਵਾਰ ਨਾਲ ਵੱਢਵਾਓ, ਸਾਨੂੰ ਇਹਦੀ ਪ੍ਰਵਾਹ ਨਹੀਂ, ਤੇ ਨਾ ਹੀ ਸਾਨੂੰ ਜੀਉਂਦੇ ਰਹਿਣ ਦੀ ਚਾਹ ਹੈ । ਪਰ ਅਸੀਂ ਜਹਾਨ ਵਿਚ ਕੋਈ ਅਜਿਹਾ ਕੰਮ ਨਹੀਂ

ਕਰ ਸਕਦੀਆਂ, ਜਿਸ ਕਰਕੇ ਸਾਡੀ ਕੌਮ ਨੂੰ ਸ਼ਰਮਿੰਦਿਆਂ ਹੋਣਾ ਪਵੇ, ਸਿਖਾਂ ਦੇ ਸ਼ਰਮਿੰਦਗੀ ਨਾਲ ਸਿਰ ਨਿਊਂ ਜਾਣ ਤੇ ਜਹਾਨ ਵਿਚ ਸਾਡੀ ਆਬਰੂ ਨੂੰ ਵੱਟਾ ਲੱਗੇ।

ਮੀਰ ਮੰਨੂੰ ਦੀ ਸੈਨਤ ਹੁੰਦਿਆਂ ਹੀ ਸਿਪਾਹੀ ਅੱਗੇ ਵਧੇ। ਉਨ੍ਹਾਂ ਨੇ ਹੱਥਾਂ ਵਿਚ ਫੜੀਆਂ ਲੰਮੀਆਂ ਲੰਮੀਆਂ ਲਾਠੀਆਂ ਨਾਲ ਵਿਚਾਰੀਆਂ ਦੁੱਖੀ ਸਿੱਖ ਇਸਤ੍ਰੀਆਂ ਦੇ ਕੁੱਛੜੋਂ ਉਹਨਾਂ ਦੇ ਬਾਲ ਖੋਹ ਕੇ ਅਕਾਸ਼ ਵੱਲ ਸੁੱਟੇ, ਜਿਨ੍ਹਾਂ ਨੂੰ ਹੇਠ ਡਿੱਗਣ ਸਮੇਂ ਤਲਵਾਰਾਂ ਦੀਆਂ ਤੇਜ਼ ਧਾਰਾਂ ਤੇ ਸੰਗੀਨਾਂ ਦੀਆਂ ਨੋਕਾਂ ਤੇ ਬੋਚਿਆ ਜਾਂਦਾ ਸੀ। ਬੇਜ਼ਬਾਨ ਬਾਲਾਂ ਦੇ ਟੋਟੇ ਟੋਟੇ ਕਰਕੇ ਇਸਤ੍ਰੀਆਂ ਦੀ ਗੋਦ ਵਿਚ ਦਿਤੇ ਗਏ। ਬੱਚਿਆਂ ਦੇ ਟੋਟਿਆਂ ਦੇ ਹਾਰ ਬਨਾਕੇ ਗਲਾਂ ਵਿਚ ਪਵਾਏ ਗਏ ਪਰ ਇਸ ਤਰ੍ਹਾਂ ਦੀ ਭਿਆਨਕ ਹੋਸ਼ ਉੱਡਾਣ, ਦਿਲ ਜਲਾਣ ਵਾਲੇ ਅਸਿਹ ਤੇ ਅਕਿਹ ਦੁੱਖ ਸਹਿਕੇ ਭੀ ਸਿੰਘਣੀਆਂ ਆਪਣੇ ਧਰਮ ਤੇ ਪ੍ਰਪੱਕ ਰਹੀਆਂ। ਉਹਨਾਂ ਨੇ ਕੋਈ ਕਮਜ਼ੋਰੀ ਨਹੀਂ ਦੱਸੀ। ਚੱਕੀਆਂ ਅੱਗੇ ਵਾਂਗ ਹੀ ਚਲਦੀਆਂ ਹਨ, ਜਿਨ੍ਹਾਂ ਦੇ ਨਾਲ ਇਹ ਮਿਲਵੀਂ ਅਵਾਜ਼ ਨਿਕਲ ਰਹੀ ਹੈ:

**"ਜੋ ਤੁਧ ਭਾਵੇ ਸਾਈ ਭਲੀ ਕਾਰ"**

## ਰੱਬ ਦੀ ਅਣਖ ਜੋਸ਼ ਵਿਚ :

*प्रवाद: सत्यमैवाय त्वां प्रतिप्रयशोनृष।*

*पतिव्रतानां नाकस्मात्पन्त्य यश्रुणिभूतले॥23॥*

ਅਰਥਾਤ "ਹੇ ਰਾਜਾ! ਇਹ ਖਾਸ ਅਤੇ ਆਮ ਜਗਤ ਪ੍ਰਸਿਧ ਕਹਾਵਤ ਤੇਰੀ ਬਾਬਤ ਠੀਕ ਨਿਕਲੀ ਕਿ ਪਤ੍ਰੀਬ੍ਰਤਾ ਦੇ ਅੱਥਰੂ ਅਕਾਰਣ (ਪਰਲੋ ਲਿਆਉਣ ਤੋਂ ਬਿਨਾਂ) ਧਰਤੀ ਤੇ ਨਹੀਂ ਡਿੱਗਦੇ"

ਸਿੱਖ ਇਸਤ੍ਰੀਆਂ ਦੋ ਹਫਤਿਆਂ ਤੋਂ ਭੁੱਖੀਆਂ ਤੇ ਪਿਆਸੀਆਂ ਕਸ਼ਟਾਂ ਵਿਚ ਫਸੀਆਂ ਹੋਈਆਂ ਹਨ। ਉਨ੍ਹਾਂ ਦੇ ਜੀਵਣ ਦਾ ਆਸਰਾ, ਅੱਖਾਂ ਦੇ ਤਾਰੇ, ਲਾਲ ਦੁਲਾਰੇ, ਤੇ ਜਿਗਰ ਦੇ ਟੋਟੇ ਛੋਟੇ ਅੰਞਾਣੇ ਬਾਲ ਟੋਟੇ ਕਰਕੇ ਗਲਾਂ ਵਿਚ ਪਾਏ ਜਾਂਦੇ ਹਨ। ਜ਼ੁਲਮ ਦੀ ਇੰਞ ਓੜਕ ਹੋਣ ਤੇ ਵੀ ਓਹ ਨਹੀਂ ਡੋਲੀਆਂ, ਸਗੋਂ ਆਪਣੇ ਧਰਮ, ਆਬਰੂ ਅਤੇ ਇੱਜ਼ਤ ਦੇ ਵਾਸਤੇ ਅੱਗੇ ਨਾਲੋਂ ਵਧੀਕ ਜੋਸ਼ ਭਰੇ ਉਬਾਲੇ ਉਨ੍ਹਾਂ ਦੇ ਦਿਲਾਂ ਵਿਚ ਉਠਦੇ ਜਾਂਦੇ ਹਨ। ਜਦ ਮੀਰ ਮੰਨੂੰ ਨੇ ਸਿੰਘਣੀਆਂ ਨੂੰ ਦੀਨ ਇਸਲਾਮ ਮੰਨਣ ਦੇ ਸੱਦੇ ਨੂੰ ਪਹਿਲੇ ਨਾਲੋਂ ਵਧੀਕ ਕਰੜਾਈ ਨਾਲ ਠੁਕਰਾਉਂਦੇ ਵੇਖਿਆ, ਤੇ ਮੁਸਲਮਾਨ ਅਮੀਰਾਂ ਨਾਲ ਨਕਾਹ ਕਰਕੇ ਸੁੱਖ ਅਤੇ ਆਰਾਮ ਦਾ ਜੀਵਨ ਬਤੀਤ ਕਰਨ ਦੇ ਕਥਨ ਤੇ ਅੱਗੇ ਨਾਲੋਂ ਵਧੀਕ ਕਰੋਧਵਾਨ

ਹੁੰਦੀਆਂ ਡਿੱਠੀਆਂ, ਤਦ ਦੰਦਾਂ ਵਿਚ ਉਂਗਲਾਂ ਟੁੱਕਦਾ ਰਹਿ ਗਿਆ। ਨਾ ਪਿਆਰ ਨਾਲ ਕੰਮ ਨਿਕਲਿਆ, ਤੇ ਨਾ ਕਰੜਾਈ ਨਾਲ ਮਤਲਬ ਪੂਰਾ ਹੋਇਆ। ਜਦ ਕਿਸੇ ਤਰਾਂ ਭੀ ਆਸ ਪੂਰੀ ਨਾ ਹੋਈ, ਤਾਂ ਇਨ੍ਹਾਂ ਸਿੱਖ ਇਸਤ੍ਰੀਆਂ ਨੂੰ ਮੋਮਨ ਖਾਂ ਸਿਪਾਹਸਾਲਾਰ ਦੀ ਰਾਖੀ ਵਿਚ ਛੱਡ ਕੇ ਆਪ ਸੈਰ ਅਤੇ ਸ਼ਿਕਾਰ ਲਈ ਨਿਕਲਿਆ। ਅਜੇ ਥੋੜ੍ਹੀ ਦੂਰ ਗਿਆ ਸੀ ਕਿ ਘੋੜਾ ਇਕ ਬੂਟੇ ਨੂੰ ਵੇਖਕੇ ਡਰਿਆ ਤੇ ਸੀਖ ਪਾਓ ਹੋ ਗਿਆ। ਮੀਰ ਮੰਨੂੰ ਜ਼ੀਨ ਤੋਂ ਖਿਸਕ ਕੇ ਜ਼ਮੀਨ ਤੇ ਆ ਡਿੱਗਾ। ਇਕ ਪੈਰ ਰਕਾਬ ਵਿਚ ਰਹਿ ਗਿਆ। ਘੋੜਾ ਸਿਰਪਟ ਦੌੜਿਆ, ਨਾਲ ਨਾਲ ਮੀਰ ਮਨੂੰ ਨੂੰ ਭੀ ਮਿੱਟੀ ਦੀਆਂ ਢੀਮਾਂ, ਪਥਰੇਲੀ ਜ਼ਮੀਨ, ਕੰਡੇਦਾਰ ਝਾੜੀਆਂ, ਤੇਂ ਉੱਚੀਆਂ ਨੀਵੀਆਂ ਥਾਵਾਂ ਤੋਂ ਘਸੀਟਦਾ ਲੈ ਦੌੜਿਆ।

ਮੀਰ ਮੰਨੂੰ ਦਾ ਸਰੀਰ ਕੰਡਿਆਂ ਨਾਲ ਛਾਨਣੀ ਹੋ ਕੇ ਲਹੂ ਲੁਹਾਨ ਹੋ ਗਿਆ। ਹੱਡੀਆਂ ਟੁੱਟ ਗਈਆਂ। ਸਿਰ ਪਾਟ ਗਿਆ। ਮਿੱਝ ਬਾਹਰ ਨਿਕਲ ਆਈ। ਹਰ ਜੋੜ ਦਰਦ ਨਾਲ ਇਕ ਦੂਜੇ ਤੋਂ ਅੱਡ ਹੋ ਰਿਹਾ ਸੀ। ਹਰ ਅੰਗ ਵਿਚ ਚੀਸਾਂ ਉੱਠ ਕੇ ਬੇਸੁਰਤ ਕਰ ਰਹੀਆਂ ਸਨ। ਨਾੜ ਨਾੜ ਵਿਚੋਂ ਗਮ ਦੀ ਨਸ਼ਤਰ ਨਾਲ ਬੇਚੈਨੀ ਵੱਧ ਰਹੀ ਸੀ। ਲਹੂ ਦੀ ਇਕ ਕੈ ਆਈ ਤੇ ਮੀਰ ਮੰਨੂੰ ਮਰ ਗਿਆ।* ਸਾਰੇ ਪੰਜਾਬ ਵਿਚ ਦੁਹਾਈ ਮਚ ਗਈ, ਕਿ ਨਿੱਕੇ ਨਿੱਕੇ ਬੱਚਿਆਂ ਦਾ ਖੂਨ ਰੰਗ ਵਖਾਏ ਬਿਨ੍ਹਾਂ ਨਾ ਰਿਹਾ।

ਮੀਰ ਮਨੂੰ ਆਪਣੇ ਪਿੱਛੇ ਇਕ ਤਿੰਨ ਵਰ੍ਹਿਆਂ ਦਾ ਬਾਲ ਛੱਡ ਗਿਆ, ਓਹ ਉਸ ਤੋਂ ਕੁਝ ਮਹੀਨੇ ਮਗਰੋਂ ਚੇਚਕ ਨਾਲ ਮਰ ਗਿਆ। ਮੁਰਾਦ ਬੇਗਮ ਮੀਰ ਮੰਨੂੰ ਦੀ ਇਸਤ੍ਰੀ ਮਾਛੀਵਾੜੇ ਵਿਚ ਗਜ਼ਾਉਦੀਨ ਵਜ਼ੀਰ ਦਿੱਲੀ ਦੇ ਕੋਲ ਚਲੀ ਗਈ, ਤੇ ਉਸਦੇ ਨਾਲ ਨਿਕਾਹ ਕਰ ਲਿਆ, ਪਰ ਓਥੇ ਭੀ ਓਹਦੀ ਸਮਾਈ ਨਾ ਹੋਈ। ਦੋ ਮਹੀਨੇ ਮਗਰੋਂ ਫਿਰ ਲਾਹੌਰ ਚਲੀ ਆਈ। ਜਵਾਈ ਨੇ ਫੜ ਕੇ ਜੇਲ੍ਹ ਵਿੱਚ ਸੁੱਟ ਦਿੱਤੀ, ਜਿਥੋਂ ਨੱਸ ਕੇ ਅਹਿਮਦ ਸ਼ਾਹ ਦੇ ਕੋਲ ਕਾਬਲ ਪਹੁੰਚੀ। ਇਸ ਤਰ੍ਹਾਂ ਦਰ ਬਦਰ ਖਵਾਰ ਹੋ ਕੇ ਭੈੜੀ ਹਾਲਤ ਵਿਚ ਇਸ ਜਹਾਨ ਤੋਂ ਤੁਰ੍ਹ ਗਈ। ਮੀਰ ਮੰਨੂੰ ਦੀ ਇਸ ਤਰਾਂ ਬੇ-ਆਬਰੂਈ ਨਾਲ ਨਸ਼ਟ ਅਤੇ ਵੈਰਾਨ ਹੋਣੀ ਤੋਂ ਸਾਬਤ ਹੋ ਗਿਆ ਕਿ "ਸਚ ਮੁਚ ਪਤੀ ਬ੍ਰਤਾ ਇਸਤ੍ਰੀਆਂ ਦੀਆ ਅੱਖਾਂ ਦੇ ਅਥਰੂ ਪਰਲੈ ਲਿਆਏ ਬਿਨ੍ਹਾਂ ਧਰਤੀ ਤੇ ਨਹੀਂ ਡਿੱਗਦੇ"

* ਇਹ ਗੱਲ ਸੰਨ ੧੭੬੭ ਈਸਵੀ ਦੀ ਹੈ।

# ਮਾਈ ਭਾਗੋ

## (ਅਨੰਦਪੁਰ ਤੇ ਚੜ੍ਹਾਈ)

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**

ਪਹਾੜੀ ਇਲਾਕੇ ਵਿਚ ਵਰਖਾ ਨਾ ਹੋਈ। ਖੜੋਤੀਆਂ ਫਸਲਾਂ ਸੁੱਕ ਗਈਆਂ। ਅੱਗੋਂ ਬੀ ਨਾ ਬੀਜਿਆ ਜਾ ਸਕਿਆ। ਓਥੋਂ ਦੇ ਰਹਿਣ ਵਾਲੇ ਡਾਢੇ ਦੁੱਖੀ ਹੋਏ ੨ ਵਿਚਾਰੇ ਇਕ ਇਕ ਪੈਸੇ ਲਈ ਮੁਥਾਜ, ਨਾ ਤਨ ਤੇ ਕੱਪੜਾ ਤੇ ਨਾ ਖਾਣ ਲਈ ਅਨਾਜ ਸੀ। ਦੋ ਦੋ ਤਿੰਨ ਤਿੰਨ ਰੁਪਏ ਨੂੰ ਇਸਤ੍ਰੀਆਂ ਤੇ ਬੱਚੇ ਵੇਚ ਕੇ ਨਿਰਬਾਹ ਕਰਨ ਲੱਗੇ। ਦਰਖਤਾਂ ਦੇ ਪੱਤੇ ਵੀ ਚੱਟਮ ਕਰ ਗਏ। ਮੁਲਕ ਉੱਜੜ ਰਿਹਾ ਸੀ ਕਿ ਔਰੰਗਜ਼ੇਬ ਦਾ ਹੁਕਮ ਆ ਗਿਆ ਕਿ ਮਾਮਲੇ ਦੀ ਰਕਮ ਛੇਤੀ ਭੇਜੋ । ਪਹਾੜੀ ਰਾਜਿਆਂ ਨੇ ਆਪਣੀ ਕੰਗਾਲਤਾ, ਗਰੀਬੀ ਅਤੇ ਦੀਨ, ਹੀਨ ਦੀ ਦਸ਼ਾ ਦਾ ਹਾਲ ਦੱਸ ਕੇ ਬੇਨਤੀ ਕੀਤੀ ਕਿ ਅਜੇ ਮਾਮਲਾ ਨਾ ਲਿਆ ਜਾਵੇ, ਪਰ ਓਹਨਾਂ ਦੀ ਇਕ ਨਾ ਸੁਣੀ ਗਈ। ਔਰੰਗਜ਼ੇਬ ਨੇ ਇਕ ਭਾਰੀ ਫੌਜ ਘੱਲ ਕੇ ਸੂਬੇਦਾਰ ਨੂੰ ਹੁਕਮ ਦਿਤਾ ਕਿ ਮਾਮਲਾ ਜ਼ਬਰਦਸਤੀ ਵਸੂਲ ਕੀਤਾ ਜਾਵੇ ।

ਪਹਾੜੀ ਰਾਜਿਆਂ ਵਿਚ ਟਾਕਰੇ ਦੀ ਹਿੰਮਤ ਨਹੀਂ ਸੀ ਤੇ ਨਾ ਮਾਮਲੇ ਦੀ ਰਕਮ ਭਰ ਸਕਦੇ ਸਨ । ਗੁਰੂ ਸਾਹਿਬ ਜੀ ਦੀ ਸੇਵਾ ਵਿਚ ਅਨੰਦਪੁਰ ਹਾਜ਼ਰ ਹੋਏ ਤੇ ਮਦਦ ਮੰਗੀ ।

ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਅੱਗੇ ਪਹਾੜੀ ਰਾਜਿਆਂ ਦੀ ਦੁਰਦਸ਼ਾਂ ਦਾ ਵਰਨਣ ਕਰਕੇ ਕਿਹਾ ਕਿ ਅੱਵਲ ਤਾਂ ਤੁਹਾਡਾ ਫਰਜ਼ ਹੈ, ਕਿ ਤੰਗੀ ਤੇ ਫਾਕੇ ਕੱਟਣ ਦੇ ਸਮੇਂ ਇਨ੍ਹਾਂ ਵਿਚ ਅੰਨ ਮੁਫ਼ਤ ਵੰਡੋ ਤੇ ਰੁਪਿਆ ਉਧਾਰ ਦੇ ਕੇ ਇਨ੍ਹਾਂ ਦੀਆਂ ਔਖਿਆਈਆ ਨੂੰ ਦੂਰ ਕਰੋ , ਜੇ ਏਹ ਨਹੀਂ ਕਰ ਸਕਦੇ ਤਾਂ ਇਸ ਵਰ੍ਹੇ ਦਾ ਮਾਮਲਾ ਮੁਆਫ਼ ਕੀਤਾ ਜਾਵੇ, ਤੇ ਜੇ ਇਹ ਭੀ ਨਹੀਂ ਹੋ ਸਕਦਾ ਤਾਂ ਇਹ ਮਾਮਲਾ ਘੱਟ ਤੋਂ ਘੱਟ ਦੋ ਵਰ੍ਹੇ ਲਈ ਪਿੱਛੇ ਪਾਇਆ ਜਾਵੇ । ਜੇ ਪਹਾੜੀ ਰਾਜਿਆਂ ਦੀ ਚੀਕ ਪੁਕਾਰ ਬੋਲੇ ਕੰਨਾਂ ਉੱਤੇ ਪਈ ਸੀ ਤਾਂ ਇਹ ਬਾਦਸ਼ਾਹ ਨੇ ਸੁਣ ਕੇ ਅਣਸੁਣੀ ਕਰ ਦਿੱਤੀ । ਸ਼ਾਹੀ ਫੌਜ ਸਨੱਧਬੱਧ ਹੋ ਕੇ ਅੱਗੇ ਵਧੀ । ਗੁਰੂ ਸਾਹਿਬ ਨੇ ਪਹਾੜੀਆਂ ਦੀ ਮਦਦ ਲਈ ੫੦੦ ਜਵਾਨ ਭੇਜੇ । ਜਿਨ੍ਹਾਂ ਨੇ ਸ਼ਾਹੀ ਫੌਜ ਨੂੰ ਗਾਜਰ ਮੂਲੀ ਵਾਂਗ ਵੱਢ ਕੇ ਰੱਖ ਦਿੱਤਾ ।

ਇਸ ਹਾਰ ਤੋਂ ਔਰੰਗਜ਼ੇਬ ਦਾ ਦਿਲ ਛਿੱਥਾ ਹੋ ਗਿਆ । ਉਸ ਨੇ ਪਹਾੜੀਆਂ ਦੀ ਥਾਂ ਗੁਰੂ ਸਾਹਿਬ ਤੇ ਹੱਲਾ ਕਰਨਾ ਚਾਹਿਆ । ਪਹਾੜੀ ਰਾਜੇ ਡਰ ਕੇ ਓਹਦੇ

ਨਾਲ ਜਾ ਮਿਲੇ । ਇਸ ਤਰ੍ਹਾਂ ਇਕ ਇਕ ਕਰਕੇ ਪੰਜ ਵਾਰੀ ਬਾਦਸ਼ਾਹੀ ਲਸ਼ਕਰ ਸਮੁੰਦਰ ਦੀਆਂ ਲਹਿਰਾਂ ਵਾਂਗ ਅੱਗੇ ਵਧਿਆ, ਪਰ ਹਰ ਵਾਰੀ ਅਚੱਲ ਪਹਾੜ ਨਾਲ ਟਕਰਾ ਕੇ ਪਿੱਛੇ ਮੁੜਿਆ ।

ਪਾਠਕ ਜੀ ! ਇਕ ਭਜਨੀਕ ਫਕੀਰ, ਸੰਸਾਰਕ ਪਹਿਲੂ ਤੋਂ ਜਿਸ ਦੇ ਕੋਲ ਨਾ ਖਜ਼ਾਨੇ, ਨਾ ਲਾਓ ਲਸ਼ਕਰ, ਨਾ ਤੋਪਖ਼ਾਨੇ, ਨਾ ਜੰਬੂਰਾਂ ਹਨ, ਹਿੰਦੁਸਤਾਨ ਦੇ ਸ਼ਹਿਨਸ਼ਾਹ ਔਰੰਗਜ਼ੇਬ ਨੂੰ ਹਾਰ ਤੇ ਹਾਰ ਦੇਵੇ । ਚੁਣ ਚੁਣ ਕੇ ਉਸਦੇ ਪ੍ਰਸਿਧ ਸਰਦਾਰ, ਫੌਜੀ ਅਫਸਰ ਦਲੇਰ ਅਤੇ ਜਾਨ ਵਾਰਨ ਵਾਲੇ ਲਸ਼ਕਰੀ ਮੌਤ ਦੇ ਘਾਟ ਉਤਾਰੇ, ਪਰ ਓਹਦਾ ਵਾਲ ਤੱਕ ਵਿੰਗਾ ਨਾ ਹੋਵੇ, ਏਹ ਨਿੱਕੀ ਜਹੀ ਗੱਲ ਨਹੀਂ ਸੀ ਕਿ ਜਿਸਨੂੰ ਸੁਣ ਕੇ ਬਾਦਸ਼ਾਹ ਚੁੱਪ ਰਹਿੰਦਾ । ਪੰਜਾਬ, ਸਰਹੰਦ, ਕਸ਼ਮੀਰ, ਸੂਰਾ ਸਰਹਿੰਦ ਤੇ ਪਹਾੜੀ ਰਾਜਿਆਂ ਦੇ ਨਾਮ ਸਖ਼ਤ ਹੁਕਮ ਜਾਰੀ ਕੀਤਾ ਕਿ ਅਨੰਦਪੁਰ ਤੇ ਚੜ੍ਹਾਈ ਕੀਤੀ ਜਾਵੇ ।

ਸ਼ੇਖ ਮੁਹੰਮਦ ਖਾਂ (ਰਾਏ ਕੋਟ), ਮਲੇਰ ਕੋਟਲੇ ਦੇ ਅਫ਼ਗਾਨ, ਰੈਹਮਤ ਖਾਂ ਹਲਵਾੜਾ, ਜ਼ਬਰਦਸਤ ਖਾਂ ਹਾਕਮ ਕਸ਼ਮੀਰ, ਨਜਾਬਤ ਖਾਂ ਸੂਰਾ ਪਸ਼ੌਰ, ਦਿਲਾਵਰ ਖਾਂ ਨਵਾਬ ਲਾਹੌਰ, ਵਜੀਦ ਖਾਂ ਸਰਹਿੰਦੀ, ਤਲਵੰਡੀ, ਬੋਹਾ ਬੋਲਾਢਾ ਤੇ ਰਾਣੀਆਂ ਆਦਿਕ ਇਲਾਕਿਆਂ ਦੇ ਰਾਜਪੂਤ ਰਈਸ ਤੇ ਬਾਈਧਾਰ ਦੇ ਪਹਾੜੀ ਹਿੰਦੂ ਰਾਜੇ ਅਪਨਾ ਟਿੱਡੀ ਦਲ ਲਸ਼ਕਰ ਲੈ ਕੇ ਆ ਪੁੱਜੇ ।

ਇਹ ਜੰਗ ਭੀ ਇਕ ਅਨੋਖਾ ਜੰਗ ਸੀ । ਇਕ ਪਾਸੇ ਹਿੰਦੁਸਤਾਨ ਦਾ ਸ਼ਹਿਨਸ਼ਾਹ ਜਿਸ ਦਾ ਰਾਜ ਇਕ ਪਾਸੇ ਸਮੁੰਦਰ ਨਾਲ ਟਕਰਾਂਦਾ ਤੇ ਦੂਜੇ ਪਾਸੇ ਕੋਹ ਹਿਮਾਲਾ ਦੀਆਂ ਉੱਚੀਆਂ ਚੋਟੀਆਂ ਤੱਕ ਜਾਂਦਾ ਸੀ, ਅਪਨੇ ਭਾਰੇ ਲਸ਼ਕਰ ਤੇ ਅਪਨੇ ਮਾਤਹਿਤਾਂ; ਨਵਾਬਾਂ, ਸੂਬਿਆਂ, ਰਈਸਾਂ, ਬਾਈਧਾਰ ਹਿੰਦੂ ਪਹਾੜੀ ਰਾਜਿਆਂ ਤੇ ਰਾਜਪੂਤਾਂ ਨੂੰ ਨਾਲ ਲਈ ਖੜਾ ਹੈ । ਪਿਛਲੀਆਂ ਹਾਰਾਂ ਤੇ ਨਾਕਾਮੀਆਂ ਦਾ ਧੱਬਾ ਅਪਨੇ ਮੱਥੇ ਤੋਂ ਧੋਣ ਲਈ ਗੁੱਸੇ ਨਾਲ ਹੱਲੇ ਤੇ ਹੱਲਾ ਕਰ ਰਿਹਾ ਹੈ । ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਸਾਹਿਬ ਆਪਣੇ ਚੁਣੇ ਸਿੱਖਾਂ ਨੂੰ ਨਾਲ ਲਈ ਸਾਹਮਣੇ ਡੱਟੇ ਹੋਏ ਹਨ ।

ਸ਼ਾਹੀ ਫ਼ੌਜ ਨੇ ਬੜੀ ਫੁਰਤੀ ਨਾਲ ਅੱਗੇ ਵਧਣਾ ਸ਼ੁਰੂ ਕੀਤਾ । ਤੋਪਾਂ ਦੀ ਅਵਾਜ਼ ਨਾਲ ਅਕਾਸ਼ ਗੂੰਜ ਉੱਠਿਆ । ਨਗਾਰਿਆਂ,ਸ਼ੁਰੂ ਧੌਂਸਿਆਂ ਤੇ ਸ਼ਹਨਿਾਈਆਂ ਦੀ ਗਰਜ ਤੋਂ ਕੰਨ ਪਾਟਦੇ ਜਾਂਦੇ ਸਨ । ਬਹਾਦਰਾਂ ਦੇ ਜੈਕਾਰੇ ਤੇ ਹਾਥੀਆਂ ਦੀਆਂ ਚੰਘਾੜਾਂ ਦਿਲ ਹਿਲਾ ਦੇਂਦੀਆਂ ਸਨ, ਤੇ ਲਸ਼ਕਰ ਜੋ ਲੱਖਾਂ ਦੀ ਗਿਣਤੀ ਤੋਂ ਉਪਰ ਸੀ, ਸਮੁੰਦਰ ਵਾਂਗ ਲਹਿਰਾਉਂਦਾ ਕਿਲਾ ਅਨੰਦਪੁਰ ਦੇ ਕੋਲ ਜਾ ਪੁੱਜਾ, ਪਰ ਕਿਲ੍ਹੇ ਵਾਲਿਆਂ ਵਲੋਂ ਅਜੇ ਤੱਕ ਕੋਈ ਉੱਤਰ ਨਹੀਂ ਦਿੱਤਾ ਗਿਆ । ਸਿੱਖਾਂ ਦੀਆਂ ਤੋਪਾਂ ਚੁੱਪ ਸਨ । ਤਲਵਾਰਾਂ ਮਿਆਨਾਂ ਵਿਚ ਪਈਆਂ

ਸਨ । ਤਰਕਸ਼ ਕਿੱਲੀਆਂ ਨਾਲ ਲਟਕੇ ਹੋਏ ਸਨ । ਬੰਦੂਕਾਂ ਅਤੇ ਤੋੜਿਆਂ ਦੇ ਜਗਣ ਦਾ ਧੂੰਆਂ ਭੀ ਨਹੀਂ ਦਿਸਦਾ ਸੀ । ਪਹਾੜੀ ਰਾਜੇ ਹੈਰਾਨ ਤੇ ਸ਼ਾਹੀ ਫੌਜੀ ਅਫਸਰ ਚਕ੍ਰਿਤ ਹੋਏ ਸੋਚਦੇ ਸਨ, ਕਿ ਸਿੱਖਾਂ ਦੀ ਐਨੀ ਚੁੱਪ ਦਾ ਕੀ ਕਾਰਨ ਹੈ ? ਅਕਲ ਕੁਛ ਕੰਮ ਨਹੀਂ ਕਰਦੀ ਸੀ । ਵੱਧਦਿਆਂ ਵਧਦਿਆਂ ਲਸ਼ਕਰ ਕਿਲਾ ਅਨੰਦਪੁਰ ਸਾਹਿਬ ਤੱਕ ਜਾ ਪੁੱਜਾ ਤੇ ਸ਼ਾਹੀ ਫੌਜ ਨੇ ਆਪਣੇ ਖਿਆਲ ਵਿਚ ਇਹ ਲੜਾਈ ਦਾ ਮੈਦਾਨ ਮੁਫ਼ਤ ਵਿਚ ਮਾਰ ਲਿਆ ਸੀ, ਕਿ ਅਚਨਚੇਤ ਕਿਲੇ ਦੇ ਬੂਹੇ ਖੁੱਲੇ ਤੇ ਅੰਦਰੋਂ ਤਲਵਾਰਾਂ ਧੂਕੇ ਖਾਲਸੇ ਨੇ ਹੱਲਾ ਕਰ ਦਿੱਤਾ । ਬਸ ਫੇਰ ਕੀ ਸੀ ? ਪਲੋ ਪਲੀ ਵਿਚ ਹਰ ਪਾਸੇ ਲੋਥਾਂ ਦੇ ਢੇਰਾਂ ਦੇ ਢੇਰ ਲੱਗ ਗਏ । ਚਰਨ ਗੰਗਾ ਨਦੀ ਲਹੂ ਦੀ ਭਰੀ ਹੋਈ ਵਗਣ ਲੱਗੀ । ਦਰਯਾ ਸਤਲੁਜ ਦਾ ਰੰਗ ਬਦਲ ਗਿਆ । ਫੱਟੜਾਂ ਦੀ ਚੀਕ ਪੁਕਾਰ, ਦਮ ਤੋੜਨ ਵਾਲਿਆਂ ਦੀ ਹਾਹਾ ਕਾਰ ਤੋਂ ਅਕਾਸ਼ ਵਿਚ ਬੜੀਆਂ ਦਰਦ ਭਰੀਆਂ ਅਵਾਜ਼ਾਂ ਗੂੰਜਨ ਲੱਗੀਆਂ । ਸ਼ਾਹੀ ਫੌਜ ਜੋ ਹਨੇਰੀ ਵਾਂਗ ਅੱਗੇ ਵਧਦੀ ਚਲੀ ਆ ਰਹੀ ਸੀ, ਵਰੋਲੇ ਵਾਂਗ ਪਿੱਛੇ ਨੱਸੀ, ਪਰ ਖਾਲਸਾ ਜੀ ਦੀਆਂ ਤਲਵਾਰਾਂ ਦੇ ਵਾਰਾਂ ਤੋਂ ਜਾਨ ਬਚਾ ਕੇ ਨਿਕਲ ਜਾਣਾ ਸੌਖਾ ਕੰਮ ਨਹੀਂ ਸੀ । ਕਿਲਾ ਅਨੰਦਪੁਰ ਦੇ ਆਲੇ ਦੁਆਲੇ ਤਿੰਨਾ ਤਿੰਨਾਂ ਮੀਲਾਂ ਤਕ ਲੋਥਾਂ ਹੀ ਲੋਥਾਂ ਦਿਸਣ ਲੱਗੀਆਂ ।

ਇਤਿਹਾਸਕਾਰਾਂ ਦਾ ਖ਼ਿਆਲ ਹੈ, ਕਿ ਇਸ ਪਹਿਲੇ ਦਿਨ ਦੀ ਲੜਾਈ ਵਿਚ ਚੌਥਾ ਕੁ ਹਿੱਸਾ ਵੈਰੀ ਦੀ ਫੌਜ ਵੱਢੀ ਗਈ । ਜਿਸ ਕਰਕੇ ਕਿਸੇ ਫੌਜੀ ਅਫਸਰ ਨੂੰ ਕਿਲੇ ਦੇ ਨੇੜੇ ਜਾਣ ਦਾ ਹੌਂਸਲਾ ਨਾ ਪਿਆ, ਤੇ ਨਾ ਹੀ ਕਿਸੇ ਨੂੰ ਹਿੰਮਤ ਹੋਈ, ਕਿ ਘੇਰੇ ਵਿਚ ਆਇਆ ਦੇ ਸਾਹਮਣੇ ਹੋ ਕੇ ਲੜਾਈ ਲੜੇ । ਕਿਲੇ ਤੋਂ ਚਾਰ ਚਾਰ ਮੀਲ ਦੀ ਵਿਥ ਤੇ ਡੇਰੇ ਪਾ ਕੇ ਬੈਠ ਗਏ ਤੇ ਰਸਦ ਆਦਿਕ ਜਾਣ ਦੇ ਰਸਤੇ ਬੰਦ ਕਰ ਦਿੱਤੇ ।

ਲਗਾਤਾਰ ੪ ਮਹੀਨੇ ਘੇਰਾ ਪਿਆ ਰਿਹਾ । ਸ਼ਾਹੀ ਲਸ਼ਕਰ ਤੇ ਪਹਾੜੀ ਰਾਜਿਆਂ ਨੇ ਕਈ ਵਾਰ ਜਾਨਾਂ ਹੂਲਕੇ ਹੱਲੇ ਕੀਤੇ, ਪਰ ਖਾਲਸੇ ਅੱਗੇ ਇਕ ਪੇਸ਼ ਨਾ ਗਈ । ਹਰ ਵਾਰੀ ਮੂੰਹ ਦੀ ਖਾ ਕੇ ਨੁਕਸਾਨ ਉੱਠਾ ਕੇ ਪਿੱਛੇ ਹੱਟੇ ।

ਘੇਰੇ ਵਿਚ ਆਇਆਂ ਨੂੰ ਖੁਰਾਕ ਦਾ ਘਾਟਾ ਤੰਗ ਕਰਨ ਲੱਗਾ । ਕਈ ਦਿਨ ਤੱਕ ਲੰਗਰ ਮਸਤਾਨਾ ਰਹਿੰਦਾ ਸੀ । ਮੌਤ ਦਾ ਟਾਕਰਾ ਕਰਨਾ ਸੁਖਾਲਾ ਹੈ, ਪਰ ਭੁੱਖ ਦਾ ਕਠਨ, ਕਿਉਂਕਿ ਮੌਤ ਪਲੋ ਪਲੀ ਵਿਚ ਕੰਮ ਮੁੱਕਾ ਕੇ ਰੱਖ ਦੇਂਦੀ ਹੈ, ਪਰ ਭੁੱਖ ਦੇ ਹੱਥੋਂ ਆਦਮੀ ਦੇ ਸਰੀਰ ਦੇ ਅੰਗ ਅੰਗ ਵਿਚੋਂ ਤਾਕਤ ਘੱਟਦੀ ਤੇ ਅੰਗ ੨ ਸੁਸਤ ਤੇ ਕਮਜ਼ੋਰ ਹੁੰਦੇ ਜਾਂਦੇ ਹਨ । ਇਸੇ ਲਈ ਇਕ ਪ੍ਰਸਿੱਧ ਵਾਕ ਭੀ ਆਖਿਆ ਹੈ ਕਿ :

"ਬਾਬਾ ! ਮੌਤੋਂ ਭੁਖ ਬੁਰੀ"

ਸਿੱਖ ਖਾਲੀ ਪੇਟ ਹੀ ਸਨ , ਇਨ੍ਹਾਂ ਵਿਚੋਂ ਕੁੱਛ ਆਦਮੀ ਇਕ ਹਿੰਦੂ ਦੇ ਟੇਟੇ ਚੜ੍ਹ ਗਏ ਤੇ ਗੁਰੂ ਸਾਹਿਬ ਅਗੇ ਬੇਨਤੀ ਕੀਤੀ ਕਿ ਆਪ ਕਿਲਾ ਛੱਡ ਦਿਓ। ਜਦ ਗੁਰੂ ਸਾਹਿਬ ਨੇ ਇਹ ਗੱਲ ਨਾ ਮੰਨੀ ਤਾਂ ਓਹਨਾ ਨੇ ਲਿਖ ਕੇ ਦੇ ਦਿਤਾ ਕਿ "ਤੁਸੀਂ ਸਾਡੇ ਗੁਰੂ ਤੇ ਨਾ ਅਸੀਂ ਤੁਹਾਡੇ ਸਿੱਖ" ਤੇ ਘਰਾਂ ਵਲ ਟੁਰ ਪਏ ।

ਬੇਦਾਵਾ ਲਿਖ ਦੇਣ ਵਾਲਿਆਂ ਦੇ ਘਰ ਅਪੜਨ ਤੋਂ ਪਹਿਲਾਂ ਪਿੰਡ ਵਾਲੇ ਇਨ੍ਹਾਂ ਦੀ ਗੱਦਾਰੀ ਦੀਆਂ ਖਬਰਾਂ ਸੁਣਾ ਚੁੱਕੇ ਸਨ । ਪਿੰਡ ਵਾਲਿਆਂ ਇਨ੍ਹਾਂ ਨੂੰ ਪਿੰਡ ਵਿਚ ਵੜਨ ਨਹੀਂ ਦਿਤਾ । ਬਾਹਰ ਰੋਕ ਕੇ ਹੀ ਆਪਣੇ ਬਗਾਨਿਆਂ ਵਲੋਂ ਤਾੜਨਾ ਸ਼ੁਰੂ ਹੋ ਗਈ ।

***ਜਾਓ ! ਜਾਓ ! :***

ਧਰਤੀ, ਅਕਾਸ਼, ਪਾਣੀ ਤੇ ਹਵਾ ਇਨ੍ਹਾਂ ਵਿਚੋਂ ਕਿਸੇ ਵਿਚ ਵੀ ਅੱਜ ਐਨੀ ਤਾਕਤ ਨਹੀਂ ਜੋ ਸਾਨੂੰ ਆਪਣੀ ਚੱਦਰ ਵਿਚ ਲੁਕਾਏ। ਸੱਤ ਦੀਪ, ਨੌ ਖੰਡ ਤੇ ਚੌਦਾਂ ਲੋਕਾਂ ਵਿਚ ਕਿਧਰੇ ਅਜੇਹੀ ਥਾਂ ਨਹੀਂ ਦਿਸਦੀ ਜਿਥੇ ਸਾਡੀ ਸਮਾਈ ਹੋਏ। ਸਾਡੇ ਸਰੀਰ ਵਿਚ ਅੱਗ ਜਹੀ ਲੱਗ ਰਹੀ ਹੈ, ਜਿਸ ਨਾਲ ਤਨ ਬਦਨ ਸੜਦਾ ਤੇ ਭੁੱਜਦਾ ਜਾਂਦਾ ਹੈ। ਕਿਸੇ ਘੜੀ, ਕਿਸੇ ਪਲ ਤੇ ਕਿਸੇ ਛਿਨ ਚਿੱਤ ਸ਼ਾਂਤ ਨਹੀਂ ਹੁੰਦਾ ਤੇ ਨਾ ਹੀ ਦਿਲ ਨੂੰ ਧੀਰਜ ਆਉਂਦੀ ਹੈ ।

ਤੁਹਾਡੇ ਕੰਮ ਨੇ ਸਾਡੀ ਉੱਜਲ ਕੀਰਤੀ ਦੀ ਚਿੱਟੀ ਚੱਦਰ ਨੂੰ ਕਾਲਾ ਦਾਗ਼ ਲਾ ਦਿੱਤਾ ਹੈ। ਤੁਸਾਂ ਜਹਾਨ ਤੇ ਸਾਨੂੰ ਕਿਧਰੇ ਮੂੰਹ ਵਿਖਾਉਣ ਜੋਗਾ ਨਹੀਂ ਛੱਡਿਆ। ਮਰਦ ਨੂੰ ਇਸਤ੍ਰੀ ਦਾ ਪ੍ਰਾਣ-ਪਤੀ ਕਿਹਾ ਗਿਘਾ ਹੈ ਤੇ ਹੈ ਭੀ ਸੱਚ ! ਇਸਤ੍ਰੀ ਦੀ ਇੱਜ਼ਤ, ਆਬਰੂ, ਸੁਖ ਤੇ ਅਰਾਮ ਮਰਦ ਨਾਲ ਹੈ। ਏਹੋ ਕਾਰਨ ਹੈ ਕਿ ਇਸਤ੍ਰੀਆਂ ਮਰਦਾਂ ਨੂੰ ਆਪਣੇ ਜੀਵਨ ਤੇ ਪ੍ਰਾਣਾਂ ਤੋਂ ਭੀ ਵਧੀਕ ਪਿਆਰਾ ਸਮਝਦੀਆਂ ਹਨ। ਘਰ ਵਿਚ ਮਰਦ ਦਾ ਆਉਣਾ ਇਸਤ੍ਰੀ ਲਈ ਖੁਸ਼ੀ ਅਤੇ ਸੁੱਖ ਦਾ ਕਾਰਣ ਹੁੰਦਾ ਹੈ ਤੇ ਆਪਣੇ ਪਤੀ ਦਾ ਦਰਸ਼ਨ ਕਰਕੇ ਪਤੀ-ਬ੍ਰਤਾ ਪ੍ਰਸੰਨਤਾ ਅਤੇ ਖੁਸ਼ੀ ਨਾਲ ਕਪੜਿਆਂ ਵਿੱਚ ਫੁੱਲੀ ਨਹੀਂ ਸਮਾਉਂਦੀ। ਕਿਸੇ ਨੇ ਚੰਗਾ ਕਿਹਾ ਹੈ :-

*"ਪਤੀ ਹੀ ਬ੍ਰਤ ਹੈ, ਪਤੀ ਹੀ ਤਪ ਹੈ, ਪਤੀ ਹੀ ਹੈ ਕਰਤਾਰ।*
*ਨਾਲ ਪਤੀ ਦੇ ਪਤ ਇਸ ਤਨ ਦੀ, ਪਤੀ ਪੱਤ ਰੱਖਣ ਹਾਰ ।*
*ਜਦ ਤਕ ਪਤੀ ਹੈ ਤਦ ਤਕ ਪਤ ਹੈ, ਬਿਨ ਪਤੀ ਵਿਪਤ ਹਜ਼ਾਰ ।*
*ਜਿਸ ਦਾ ਨੇਹੁੰ ਚਰਨ ਵਿਚ ਪਤ ਦੇ, ਓਹੀ ਪਤੀਬ੍ਰਤ ਨਾਰ ।*

**ਇੱਕ ਪਤੀਬ੍ਰਤ ਰਹੇ ਜਗਤ ਵਿੱਚ, ਤਾਂ ਸਭ ਬਰਤ ਨਸਾਰ ।**
**ਬਿਨਾ ਪਤੀਬ੍ਰਤ ਦੇ ਨਾਰੀ ਦਾ, ਜੀਵਨ ਹੈ ਧਿਰਕਾਰ ।"**

ਪਰ ਹਾਇ ! ਅੱਜ ਤੁਹਾਨੂੰ ਪ੍ਰਾਣ ਪਤੀ ਕਹਿੰਦਿਆਂ ਸਾਡੀ ਜੀਭ ਰੁਕਦੀ ਹੈ। ਤੁਹਾਡੀ ਸੂਰਤ ਤੇ ਸ਼ਕਲ ਦੇਖ ਕੇ ਸਾਡੀਆਂ ਅੱਖਾਂ ਸ਼ਰਮ ਨਾਲ ਧਰਤੀ ਵਿੱਚ ਧਸਦੀਆਂ ਜਾਂਦੀਆਂ ਹਨ । ਤੁਹਾਡਾ ਏਥੇ ਹੋਣਾ ਸਾਡੇ ਲਈ ਨਰਾਦਰੀ ਬੇਪਤੀ ਤੇ ਲੱਜਯਾ ਦਾ ਕਾਰਣ ਬਣ ਰਿਹਾ ਹੈ ।

ਕੀ ਤੁਸੀਂ ਸਾਡੇ ਪ੍ਰਾਣ ਪਤੀ ਹੋ ? ਜੇ ਤੁਸੀਂ ਸਾਡੇ ਪ੍ਰਾਣ ਪਤੀ ਹੁੰਦੇ ਤਾਂ ਅਜਿਹੇ ਕਠਨ ਸਮੇਂ ਗੁਰੂ ਜੀ ਦਾ ਸੰਗ ਨਾ ਛੱਡਦੇ । ਟੋਟੇ ਟੋਟੇ ਹੋ ਜਾਂਦੇ, ਪਰ ਧਰਮ ਤੋਂ ਮੂੰਹ ਨਾ ਮੋੜਦੇ। ਪੁਰਜ਼ੇ ਪੁਰਜ਼ੇ ਕਟੀ ਕੇ ਸ਼ਹੀਦ ਹੋ ਜਾਂਦੇ, ਪਰ ਲੜਾਈ ਵਿੱਚੋਂ ਪਿੱਠ ਨਾ ਵਿਖਾਉਂਦੇ ।

ਕਲੇਜੇ ਤੇ ਤਲਵਾਰ ਦਾ ਫੱਟ ਸਹਿਆ ਜਾ ਸਕਦਾ ਹੈ, ਪਰ ਸਿੰਘਣੀਆਂ ਦੇ ਇਕੱਠ ਵਿੱਚ ਕਾਇਰ, ਡਰਾਕਲ ਤੇ ਭੀਰੂ ਦੀ ਇਸਤ੍ਰੀ ਕਹਾਉਣਾ ਤੇ ਫੇਰ ਗੁਰੂ ਤੋਂ ਬੇਮੁਖ ਦੀ ਇਸਤ੍ਰੀ ਕਹਾਉਣਾ ਸਿੰਘਣੀਆਂ ਲਈ ਅਸਿਹ ਹੈ, ਮੌਤ ਹੋਵੇ ਜਾਂ ਜੀਵਨ, ਜੋ ਹੋਵੇ ਪਤੀ ਨਾਲ ਹੋਵੇ ।

ਸਾਡੇ ਵੱਡਿਆਂ ਨੇ ਸਿੰਘ ਜਾਣ ਕੇ ਤੁਹਾਡੇ ਨਾਲ ਵਿਆਹ ਕੀਤੇ ਸਨ, ਪਰ ਤੁਸਾਂ ਗੁਰੂ ਜੀ ਨੂੰ ਬੇਦਾਵਾ ਲਿਖਕੇ ਸਾਡੀਆਂ ਆਸਾਂ ਦੀਆਂ ਖੇਤੀਆਂ ਤੇ ਗੜਾ ਪਾ ਦਿੱਤਾ ਹੈ । ਤੁਹਾਡੇ ਵੱਡੇ ਵੱਡੇ ਸਰੀਰ ਤੇ ਲੰਮੀਆਂ ੨ ਬਾਹਾਂ ਵਿਖਾਵੇ ਦੀਆਂ ਸਨ । ਸਾਡੇ ਮਾਪਿਆਂ ਨੂੰ ਧੋਖਾ ਲੱਗਾ ਕਿ ਮਿੱਟੀ ਦੀਆਂ ਮੂਰਤਾਂ ਨੂੰ ਆਦਮੀ ਜਾਣਕੇ ਆਪਣੀਆਂ ਕੰਨਿਆਂ ਤੁਹਾਡੇ ਹਵਾਲੇ ਕੀਤੀਆਂ । ਤੁਸੀਂ ਬੱਦਲ ਸੀ, ਪਰ ਨਿਰੇ ਗੱਜਣ ਵਾਲੇ, ਵੱਸਣ ਵਾਲੇ ਨਹੀਂ ।

ਕੀ ਤੁਸੀਂ ਸੱਚ ਮੁੱਚ ਗੁਰੂ ਸਾਹਿਬ ਨੂੰ ਬੇਦਾਵਾ ਲਿਖ ਦਿੱਤਾ ਹੈ? ਜੇ ਇਹ ਗੱਲ ਠੀਕ ਹੈ, ਤਾਂ ਓਹ ਕਾਗ਼ਤ ਕਿਉਂ ਨਾ ਸੜ ਗਿਆ? ਲਿੱਖਣ ਕਿਉਂ ਨਾ ਟੁੱਟੀ? ਦਵਾਤ ਕਿਉਂ ਨ ਫੁੱਟੀ, ਤੇ ਤੁਹਾਡੇ ਹੱਥ ਬੇਦਾਵਾ ਲਿਖਣ ਤੋਂ ਪਹਿਲੇ ਹੀ ਕਿਉਂ ਨਾ ਝੜ ਗਏ ? ਕਿਉਂਕਿ ਓਹ ਹੱਥ ਜਿਨ੍ਹਾਂ ਨੇ ਇਹ ਅੱਖਰ ਲਿਖਕੇ ਤੁਹਾਡੇ ਸਰੀਰ ਪਾਤਕੀ ਬਨਾਏ। ਤੁਸੀਂ ਤੁਹਾਡੇ ਪ੍ਵਾਰ, ਕੁਲ, ਪਿੰਡ ਤੇ ਇਲਾਕੇ ਨੂੰ ਸ਼ਰਮਿੰਦਾ ਕੀਤਾ ਹੈ। ਚੰਗਾ ਹੁੰਦਾ ਕਿ ਉਹ ਬੇਦਾਵਾ ਲਿਖਣ ਤੋਂ ਪਹਿਲੇ ਹੀ ਨਾ ਰਹਿੰਦੇ । ਹਾਏ! ਹੁਣ ਅਸੀਂ ਕੀ ਕਰੀਏ? ਮੌਤ ਕਿਥੇ ਹੈ ਜੋ ਸਾਨੂੰ ਆਪਣੀ ਗੋਦ ਵਿੱਚ ਲੁਕਾ ਤੇ ਛੁੱਪਾ ਲਵੇ।

ਅਸੀਂ ਓਹਨਾਂ ਸਿੰਘਾਂ ਦੀਆਂ ਕੰਨਿਆਂ ਹਾਂ ਜਿਨ੍ਹਾਂ ਜਿੰਦ ਨਾਲੋਂ ਧਰਮ ਪਿਆਰਾ ਜਾਤਾ । ਅਸੀਂ ਉਹ ਸਿੰਘਣੀਆਂ ਹਾਂ, ਜਿਨ੍ਹਾਂ ਦੀ ਪਵਿਤ੍ਰਤਾ ਅਤੇ

ਚਾਨਣੇ ਨਾਲ ਜਹਾਨ ਉੱਜਾਲਾ ਹੈ , ਅਸੀਂ ਅੱਜ ਤੁਹਾਡੇ ਮੂੰਹ ਕਿਸ ਤਰ੍ਹਾਂ ਵੇਖੀਏ? ਹਾਇ ਐਡੀ ਬੇਸ਼ਰਮੀ ! ਬੇਹਯਾਈ !! ਤੇ ਢੀਠਤਾਈ !!!

ਕੀ ਤੁਸੀਂ ਮੈਦਾਨ ਛੱਡਕੇ ਏਥੇ ਆਏ ਹੋ ? ਹੁਣ ਤੁਹਾਡੇ ਲਈ ਏਥੈ ਕੀ ਰੱਖਿਆ ਹੈ ? ਕੀ ਘਰਾਂ ਵਿਚ ਲੁਕ ਕੇ ਜਾਨ ਬਚਾਉਣੀ ਚਾਹੁੰਦੇ ਹੋ ? ਜੇ ਤੁਹਾਨੂੰ ਐਨਾ ਹੀ ਮੌਤ ਦਾ ਡਰ ਸੀ ਤਾਂ ਸਿੱਖਾਂ ਦੇ ਘਰ ਕਿਉਂ ਜੰਮੇ ? ਜੇ ਇਸੇ ਤਰ੍ਹਾਂ ਕਾਇਰਤਾ ਵਖਾ ਕੇ ਕੁਲ ਦਾ ਨਾਂ ਡੋਬਣਾ ਸੀ ਤਾਂ ਸਿੰਘਾਂ ਦੇ ਘਰਾਂ ਵਿਚ ਵਿਆਹ ਕਿਉਂ ਕੀਤੇ ? ਜੇ ਪਰੀਖਿਆ ਦੇ ਸਮੇਂ ਇੰਞ ਧਰਮ ਛੱਡ ਦੇਣਾ ਸੀ, ਤਾਂ ਸਾਨੂੰ ਆਪਣੀਆਂ ਅਰਧੰਗੀਆਂ ਕਿਉਂ ਬਣਾਇਆ ? ਤੁਹਾਨੂੰ ਸੋਚ ਨਾ ਆਈ ਜੋ ਦੋਹਾਂ ਕੁਲਾਂ ਦੀ ਇੱਜ਼ਤ ਗਵਾਈ ? ਕੀ ਜਾਨ ਦੀ ਰਾਖੀ ਇੱਜ਼ਤ ਨਾਲੋਂ ਬਹੁਤ ਜ਼ਰੂਰੀ ਹੈ ? ਤੇ ਮੌਤ ਨਾਲੋਂ ਬੇਇੱਜ਼ਤੀ ਦਾ ਜੀਉਣਾ ਚੰਗਾ ਹੈ, ਜੋ ਤੁਸੀਂ ਇਸ ਗੰਦ ਦੇ ਥੈਲੇ (ਸਰੀਰ) ਨੂੰ ਬਚਾਉਣ ਲਈ ਇੱਜ਼ਤ ਦੀ ਪਰਵਾਹ ਨਹੀਂ ਕੀਤੀ ਤੇ ਰਣ ਭੂਮੀ ਵਿਚੋਂ ਨੱਸ ਉੱਠੇ ? ਜੇ ਤੁਸੀਂ ਵੈਰੀ ਨਾਲ ਲੜ ਕੇ ਜਿੱਤ ਨਹੀਂ ਸਕਦੇ ਸੀ, ਤਾਂ ਕੀ ਸ਼ਹੀਦੀ ਭੀ ਨਹੀਂ ਪਾ ਸਕਦੇ ਸੀ, ਜੋ ਤੁਸੀਂ ਨਾਹਕ ਕਲੰਕ ਦਾ ਟਿੱਕਾ ਲਗਵਾਇਆ ? ਜੇ ਤੁਸੀਂ ਰਣ ਭੂਮੀ ਵਿਚ ਸ਼ਹੀਦ ਹੋ ਜਾਂਦੇ ਤਾਂ ਤੁਹਾਡੇ ਲਈ ਗੁਰਪੁਰੀ ਦੇ ਬੂਹੇ ਖੁਲ੍ਹ ਜਾਂਦੇ । ਨੌ ਨਿਧਾਂ ਤੇ ਬਾਰਾਂ ਸਿੱਧਾਂ ਤੁਹਾਨੂੰ ਮਿਲਦੀਆਂ । ਅਮਰ ਜੀਵਨ ਪ੍ਰਾਪਤ ਹੁੰਦਾ । ਪੂਰਨ ਅਨੰਦ ਮਿਲਦਾ, ਤਾਂ ਸਾਨੂੰ ਭੀ ਤੁਹਾਡੀਆਂ ਸਿੰਘਣੀਆਂ ਕਹਾਉਣ ਤੇ ਮਾਣ ਹੁੰਦਾ । ਸਿੰਘਣੀਆਂ ਹੋ ਕੇ ਅੱਜ ਇਸ ਤਰ੍ਹਾਂ ਸਾਡੀਆਂ ਅੱਖਾਂ ਹੰਝੂ ਨਾ ਕੇਰਦੀਆਂ ।

ਹਾਇ ! ਤੁਸੀਂ ਆਪਣੇ ਘ੍ਰਾਣੇ ਦੀ ਇੱਜ਼ਤ ਗਵਾਈ । ਵੱਡਿਆਂ ਦੀ ਆਬਰੂ ਮਿੱਟੀ ਵਿਚ ਮਿਲਾਈ ਤੇ ਤੁਹਾਨੂੰ ਆਪਣੇ ਨਾ ਦੀ ਅਣਖ ਭੀ ਨਾ ਆਈ । ਤੁਸੀਂ ਕੁਝ ਨਹੀਂ ਲਗਦੇ । ਹੇ ਧਰਤੀ ! ਪਾਟ ਜਾਹ ਤੇ ਸਾਨੂੰ ਅਪਨੀ ਬੁੱਕਲ ਵਿਚ ਲੈ ਲੈ, ਤਾਂ ਜੋ ਅਸੀਂ ਕਾਇਰਾਂ ਦੀਆਂ ਇਸਤ੍ਰੀਆਂ ਅਖਵਾਨ ਤੋਂ ਬਚ ਜਾਈਏ ਤੇ ਗੁਰੂ ਤੋਂ ਬੇਮੁਖਾਂ ਦੀਆਂ ਅਰਧੰਗੀਆਂ ਕਹਾਉਣ ਤੋਂ ਪਹਿਲੇ ਸਾਡੇ ਸਰੀਰ ਛੁੱਟ ਜਾਣ । ਚੰਗਾ ਹੁੰਦਾ ਕਿ ਅਸੀਂ ਜਹਾਨ ਤੇ ਪੈਦਾ ਹੀ ਨਾ ਹੁੰਦੀਆਂ ਤੇ ਇਹ ਬੁਰਾ ਦਿਨ ਵੇਖਣਾ ਨਸੀਬ ਨਾ ਹੁੰਦਾ । ਤੁਹਾਨੂੰ ਸਾਹਮਣੇ ਖਲੋਤਾ ਵੇਖ ਸਾਡੀਆਂ ਹੱਡੀਆਂ ਬਲ ਬਲ ਉੱਠਦੀਆਂ ਹਨ । ਤੁਹਾਨੂੰ ਆਪਣੀ ਇੱਜ਼ਤ ਦਾ ਧਰਮ ਦਾ, ਜ਼ਰਾ ਭੀ ਖਿਆਲ ਨਾ ਆਇਆ ? ਹੁਣ ਤੁਸੀਂ ਘਰਾਂ ਦੀ ਕੀ ਰਾਖੀ ਕਰੋਗੇ ? ਜੇ ਕੋਈ ਵੈਰੀ ਬੁਰੀ ਦ੍ਰਿਸ਼ਟੀ ਨਾਲ ਸਾਡੇ ਤੇ ਹੱਲਾ ਕਰੇ ਤਾਂ ਇਸ ਗੱਲ ਦਾ ਕੀ ਸਬੂਤ ਹੈ ਕਿ ਤੁਸੀਂ ਉਸ ਵੇਲੇ ਆਪਣੇ ਜਿੰਦ ਬਚਾਉਣ ਲਈ ਸਾਨੂੰ ਛੱਡਕੇ ਨੱਸ ਨਹੀਂ ਜਾਓਗੇ ? ਤੁਹਾਡੇ ਵਰਗੇ ਡਰਾਕਲਾਂ ਦਾ ਕੀ ਭਰੋਸਾ ਹੈ ? ਧਰਮ ਤੇ ਕੌਮ ਦੀ ਪਰਵਾਹ ਨਾ ਕਰਨ ਵਾਲਿਆਂ ਦਾ ਕੀ ਇਤਬਾਰ ਤੇ ਆਪਣੇ ਪ੍ਰਾਣ ਭੁੱਲ ਜਾਣ

ਵਾਲਿਆਂ ਦੀ ਗੱਲ ਤੇ ਕੌਣ ਯਕੀਨ ਕਰੇ ?

ਤੁਹਾਡੀਆਂ ਨਾੜੀਆਂ ਵਿਚ ਜੋ ਸ਼ਹੀਦਾਂ ਦਾ ਲਹੂ ਜੋਸ਼ ਮਾਰਦਾ ਸੀ, ਉਸ ਨੂੰ ਕੀ ਹੋ ਗਿਆ ? ਤੁਹਾਡੀ ਹਿੰਮਤ ਕਿਥੇ ਗਈ ? ਤੁਹਾਡੀ ਗੈਰਤ ਕਿਸ ਨੇ ਖੋਹ ਲਈ ਤੇ ਤੁਹਾਡੀ ਅਕਲ ਤੇ ਕੀ ਪੜਦਾ ਪੈ ਗਿਆ ਕਿ ਤੁਸਾਂ ਦੋ ਜਹਾਨ ਦੇ ਵਾਲੀ ਨਾਲ ਧਰੋਹ ਅਤੇ ਗੱਦਾਰੀ ਕੀਤੀ ?

ਇਸਤ੍ਰੀ ਲਈ ਮਰਦ ਦਾ ਸਤਿਕਾਰ ਕਰਨਾ ਉਚਿੱਤ ਹੈ। ਅਸਾਂ ਤੁਹਾਡੇ ਸਾਹਮਣੇ ਕਰੜੀਆਂ ਗੱਲਾਂ ਕਹਿ ਕੇ ਇਕ ਤਰ੍ਹਾਂ ਦਾ ਅਯੋਗ ਕੰਮ ਕੀਤਾ ਹੈ। ਪਰ ਅਸੀਂ ਸ਼ੇਰਾਂ ਦੀਆਂ ਕੰਨਿਆਂ ਤੇ ਅੰਮ੍ਰਿਤਧਾਰੀ ਹੋ ਕੇ ਸੱਚੀ ਗੱਲ ਕਿਉਂ ਨਾ ਕਹੀਏ?

ਜਾਓ ! ਜਾਓ !! ਹੁਣੇ ਇਥੋਂ ਚਲੇ ਜਾਓ । ਸ਼ੇਰਾਂ ਦੇ ਘਰਾਂ ਵਿਚ ਗਿੱਦੜਾ ਦਾ ਟਿਕਾਣਾ ਨਹੀਂ । ਹੁਣ ਸਾਡਾ ਤੁਹਾਡਾ ਮੇਲ ਇਸ ਦਿਸ਼ਾ ਵਿਚ ਕਿਸੇ ਤਰ੍ਹਾਂ ਭੀ ਨਾ ਹੋਵੇਗਾ ! ਹਾਏ ! ਇਹ ਚਿਤ ਦਾ ਸੰਤਾਪ ਕਿਸ ਤਰ੍ਹਾਂ ਭੀ ਨ ਮਿਟੇਗਾ ?

ਹਾਂ ! ਹਾਂ ! ਇਕ ਤਰ੍ਹਾਂ ਹੁਣ ਭੀ ਮੇਲ ਹੋ ਸਕਦਾ ਹੈ, ਤੇ ਏਹ ਸੰਤਾਪ ਮਿਟ ਸਕਦਾ ਹੈ । ਤੁਸੀਂ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਜਾਓ, ਭੁੱਲ ਬਖਸ਼ਾਓ ਤੇ ਲੜਾਈ ਦੇ ਮੈਦਾਨ ਵਿਚ ਬਹਾਦਰੀ ਵਖਾਓ । ਅਸੀਂ ਵੀ ਤੁਹਾਡੇ ਪਿੱਛੇ ੨ ਆਉਂਦੀਆਂ ਹਾਂ । ਜੇ ਵੈਰੀ ਹਾਰ ਗਿਆ ਤੁਸੀਂ ਜਿੱਤ ਗਏ ਤਾ ਸੁਗੰਧਤ ਫੁੱਲਾਂ ਦੇ ਹਾਰ ਤੁਹਾਡੇ ਗਲਾਂ ਵਿਚ ਸ਼ੋਭਾ ਦੇਣਗੇ ਤੇ ਜੇ ਯੁਧ ਭੂਮੀ ਵਿਚ ਖ਼ਾਲਸੇ ਦੀ ਆਨ ਤੇ ਸਿੱਖਾਂ ਦੀ ਸ਼ਾਨ ਤੇ ਆਪਣੇ ਧਰਮ ਦੇ ਨਾਮ ਤੇ ਸ਼ਹੀਦ ਹੋ ਗਏ ਤਾਂ ਅਸੀਂ ਭੀ ਬਹਾਦਰ ਸਿੰਘਣੀਆਂ ਵਾਂਗ, ਸਤੀ ਇਸਤ੍ਰੀਆਂ ਵਾਂਗ, ਤੁਹਾਡੇ ਪਾਸ ਪੁੱਜਾਂਗੀਆਂ । ਉਸ ਵੇਲੇ ਮਿਲਾਪ ਹੋਵੇਗਾ ਤੇ ਸੰਤਾਪ ਮਿਟੇਗਾ ।

### *ਮਾਵਾਂ ਵਲੋਂ ਫਿਟਕਾਰਾਂ :*

ਪੁੱਤਰੋ ! ਤੁਹਾਨੂੰ ਵੇਖਕੇ ਮਮਤਾ ਦੇ ਮਾਰੇ ਸਾਡਿਆਂ ਸੀਨਿਆਂ ਵਿਚ ਪਿਆਰ ਦੇ ਵਲਵਲੇ ਜੋਸ਼ ਮਾਰ ਰਹੇ ਹਨ । ਅੱਖਾਂ ਸੇਜਲ ਹੋ ਆਈਆਂ ਹਨ, ਤੇ ਤੁਹਾਡੇ ਮੱਥੇ ਚੁੰਮਣ ਲਈ ਦਿਲ ਉਤਾਵਲਾ ਹੋ ਰਿਹਾ ਹੈ । ਪਰ ਹਾਂ ! ਤੁਸੀਂ ਗੁਰੂ ਸਾਹਿਬ ਨੂੰ ਅਨੰਦਪੁਰ ਦੇ ਕਿਲੇ ਵਿਚ ਛੱਡਕੇ ਨੱਸਣ ਦਾ ਜੋ ਉਪੱਦ੍ਰਵ ਕੀਤਾ ਹੈ, ਉਹ ਇਕ ਕੰਡਾ ਹੈ ਜੋ ਸਾਡੇ ਲੂੰ ਲੂੰ ਤੇ ਰਗ ਰਗ ਵਿਚ ਹਜ਼ਾਰਾਂ ਕੰਡੇ ਬਣ ਕੇ ਚੁੱਭ ਰਿਹਾ ਹੈ ।

ਮਾਂ ਦਾ ਪਿਆਰ ਆਪਣੇ ਨੌਨਿਹਾਲਾਂ ਨੂੰ ਜੰਗ ਦੀ ਜਵਾਲਾ ਵਿਚ ਕੁੱਦਣ ਤੋਂ ਰੋਕਣਾ ਚਾਹੁੰਦਾ ਹੈ, ਪਰ ਅੱਜ ਅਸੀਂ ਇਸ ਮਮਤਾ ਨੂੰ ਵੱਢ ਸੁੱਟਿਆ ਹੈ । ਜੇ ਤੁਸੀਂ ਐਨੇ ਹੀ ਡਰਾਕਲ, ਕਮਜ਼ੋਰ, ਥੋੜ੍ਹ ਦਿਲੇ ਤੇ ਕਾਇਰ ਸੀ, ਤਾਂ ਅੰਮ੍ਰਿਤ

ਜੇਹੀ ਅਮੋਲਕ ਵਸਤੂ ਨੂੰ ਕਿਉਂ ਛੱਕਿਆ ? ਖਾਲਸਾ ਕਿਉਂ ਬਣੇ , ਤੁਹਾਡੇ ਲਈ ਏਹੋ ਚੰਗਾ ਸੀ ਕਿ ਓਹਨਾਂ ਕੀੜਿਆਂ ਵਾਂਗ ਜੋ ਗੰਦਗੀ ਵਿਚ ਉੱਤਪਨ ਹੋ ਕੇ ਮਰ ਜਾਂਦੇ ਹਨ, ਤੇ ਕੋਈ ਉਹਨਾਂ ਵਲ ਨਿਗਾਹ ਭਰ ਨਹੀਂ ਵੇਖਦਾ, ਇਸ ਜਹਾਨ ਤੋਂ ਕੂਚ ਕਰ ਜਾਂਦੇ । ਜੇ ਸਾਡਾ ਦੁਧ ਪੀਤਾ ਸੀ ਤੇ ਜੇ ਸਿੱਖ ਧਰਮ ਪ੍ਵਾਨ ਕੀਤਾਂ ਸੀ ਤਾਂ ਗੁਰੂ ਸਾਹਿਬ ਦੇ ਨਾਲ ਧੋਖਾ ਕਰਕੇ ਮੂੰਹ ਕਾਲਾ ਨਾ ਕਰਾਉਂਦੇ ਤੇ ਸਾਡੀ ਕੁੱਖ ਬਦਨਾਮ ਨਾ ਕਰਦੇ ।

ਫੁੱਲ ਵਲ ਵੇਖੋ ਕਿ ਓਹ ਲੋਕਾਂ ਦੀਆਂ ਅੱਖਾ ਦੇ ਸਾਹਮਣੇ ਆਵੇ ਤਾਂ ਸਿਰ ਤੇ ਚੜ੍ਹਦਾ ਹੈ, ਨਹੀਂ ਤਾਂ ਬੀਆਬਾਨ ਤੇ ਸੁੰਨਸਾਨ ਜੰਗਲਾਂ ਵਿਚ ਪੈਦਾ ਹੋ ਕੇ ਜਹਾਨ ਦੀ ਅੱਖਾਂ ਤੋਂ ਓਹਲੇ ਰਹਿ ਕੇ ਹੀ ਖਿੜਦਾ ਹੈ ਤੇ ਕੁਮਲਾਂ ਜਾਂਦਾ ਹੈ ।

ਜਾਓ ! ਹੁਣ ਸਾਡੀਆਂ ਅੱਖਾਂ ਤੋਂ ਦੂਰ ਹੋ ਜਾਓ। ਪਿੰਡ ਵਾਲਿਆਂ ਦੀਆਂ ਨਜ਼ਰਾਂ ਤੋਂ ਦੂਰ ਹੋ ਜਾਓ। ਕੌਮ ਦੀਆਂ ਨਜ਼ਰਾਂ ਤੋਂ ਦੂਰ ਹੋ ਜਾਓ। ਮੁਲਕ ਵਾਲਿਆਂ ਦੀਆਂ ਨਜ਼ਰਾਂ ਤੋਂ ਦੂਰ ਹੋ ਜਾਓ ਤੇ ਮਨੁੱਖ ਜਾਤੀ ਦੀਆਂ ਨਜ਼ਰਾਂ ਤੋਂ ਦੂਰ ਹੋ ਜਾਓ। ਤਾਂ ਜੋ ਤੁਹਾਡਾ ਏਹ ਬੁਰਾ ਉਦਾਹਰਣ ਦੂਸਰਿਆਂ ਲਈ ਠੋਕਰਾਂ ਦਾ ਕਾਰਨ ਨਾ ਬਣੇ।

ਚੰਗਾ ਹੁੰਦਾ ਕਿ ਤੁਸੀਂ ਪੈਦਾ ਹੀ ਨਾ ਹੁੰਦੇ । ਤੁਹਾਡੇ ਜਹੇ ਨਲਾਇਕ ਪੁੱਤਰ ਜੰਮਣ ਨਾਲੋਂ ਬਾਂਝ ਰਹਿਣਾ ਹਜ਼ਾਰ ਦਰਜੇ ਚੰਗਾ ਸੀ । ਤੁਸੀਂ ਸਾਡੇ ਦੁੱਧ ਨੂੰ ਲੱਜਿਆ ਲਵਾਈ ਹੈ ਜੋ ਇਸ ਤਰ੍ਹਾਂ ਜੰਗ ਵਿਚੋਂ ਨੱਸ ਉਠੇ । ਤੁਸੀਂ ਗੁਰੂ ਸਾਹਿਬ ਨੂੰ ਬੇਦਾਵਾ ਲਿਖ ਕੇ ਸਾਡੀ ਕੁਲ ਨੂੰ ਬਦਨਾਮ ਕੀਤਾ ਹੈ ।

ਤੁਹਾਡੇ ਹੋਣ ਤੇ ਨਾ ਸਾਨੂੰ ਮਾਣ ਹੈ, ਨ ਤੁਹਾਡੀ ਕੌਮ ਨੂੰ । ਨਾ ਤੁਹਾਡੀਆਂ ਇਸਤ੍ਰੀਆਂ ਆਪਣੇ ਆਪ ਨੂੰ ਸੁਭਾਗਵੰਤੀਆਂ ਖਿਆਲ ਕਰ ਸਕਦੀਆਂ ਹਨ। ਨਾ ਤੁਹਾਡੀ ਹੋਂਦ ਤੇ ਤੁਹਾਡੇ ਦੇਸ਼ ਵਾਲੇ ਗਰਦਨਾਂ ਉੱਚੀਆਂ ਕਰ ਸਕਦੇ ਹਨ। ਅਜੇਹੀ ਹਾਲਤ ਵਿਚ ਤੁਹਾਡਾ ਜੀਊਣਾ ਮਰਨੇ ਨਾਲੋਂ ਬੁਰਾ ਨਹੀਂ ਤਾਂ ਕੀ ਹੈ? ਤੁਹਾਡੇ ਇਸ ਕੰਮ ਨੂੰ ਯਾਦ ਕਰਕੇ ਦਿਲ ਘਬਰਾਉਂਦਾ, ਸਿਰ ਚਕਰਾਉਂਦਾ ਤੇ ਕਲੇਜਾ ਮੂੰਹ ਨੂੰ ਆਉਂਦਾ ਹੈ । ਚੰਗਾ ਹੁੰਦਾ ਕਿ ਇਹ ਨਗੁਣੇ ਨੈਣ, ਭਗੌੜੇ ਪੁੱਤਰਾਂ ਨੂੰ ਦੇਖਣ ਤੋਂ ਪਹਿਲੇ ਅੰਨ੍ਹੇ ਹੋ ਜਾਂਦੇ, ਤੇ ਸਾਡੇ ਕੰਨ ਔਕੜ ਸਮੇਂ ਗੁਰੂ ਸਾਹਿਬ ਜੀ ਦਾ ਸਾਥ ਛੱਡਣ ਦੀ ਖ਼ਬਰ ਸੁਣਨ ਤੋਂ ਪਹਿਲੇ ਬੋਲੇ ਹੋ ਜਾਂਦੇ, ਤਾਂ ਜੋ ਇਹ ਹੋਸ਼ ਭੁਲਾਣ ਤੇ ਲੂੰ ਕੰਡੇ ਬਨਾਣ ਵਾਲੀ ਖ਼ਬਰ ਸਾਡੇ ਕੰਨੀਂ ਨਾ ਪੈਂਦੀ, ਕਿ ਸਾਡੀ ਸੰਤਾਨ, ਸਾਡੀ ਕੁਲ, ਸਾਡੇ ਪਿੰਡ, ਸਾਡੀ ਕੌਮ ਤੇ ਸਾਡੇ ਮੁਲਕ ਲਈ ਫਿਟਕਾਰਾਂ ਦਾ ਕਾਰਣ ਬਣ ਰਹੀ ਹੈ ।

ਹਾਇ ! ਧਰਤੀ ਤੂੰ ਪਾਟ ਕਿਉਂ ਨਾ ਗਈ ? ਤੇ ਅਕਾਸ਼ ਤੂੰ ਡਿੱਗ ਕਿਉਂ

ਨਾ ਪਿਆ ਕਿ ਅਸੀਂ ਇਹ ਅਜੇਹੇ ਦੁੱਖ ਨਾ ਵੇਖਦੀਆਂ ਤੇ ਇਹ ਨਾ ਸਹਾਰੀ ਜਾਣ ਵਾਲੀ ਗੱਲ ਨਾ ਸੁਣਦੀਆ ?

ਲੜਾਈ ਵਿਚ ਜਾਣ ਵਾਲਾ, ਪਿਆਰ ਦੇ ਮੈਦਾਨ ਵਿਚ ਕਿਉਂ ਉੱਤਰੇ? ਤੀਰਾਂ ਤੋਂ ਕੰਮ ਲੈਣ ਵਾਲਾ, ਪਲਕਾਂ ਦੀ ਖੇਡ ਕਿਉਂ ਖੇਡੇ ? ਤੇ ਤਲਵਾਰ ਹੱਥ ਵਿਚ ਫੜਕੇ ਖ਼ੂਨੀ ਲੜਾਈ ਕਰਨ ਸਮੇਂ ਦੂਸਰੇ ਕੰਮਾਂ ਲਈ ਦਿਲ ਵਿਚ ਥਾ ਕਿਉਂ ਹੋਵੇ?

ਪੁੱਤਰੋ ! ਆਤਮਾ ਅਮਰ ਹੈ, ਉਸ ਨੂੰ ਕੋਈ ਮਾਰ ਨਹੀਂ ਸਕਦਾ, ਨਾ ਤਲਵਾਰ ਵੱਢ ਸਕਦੀ ਹੈ, ਨਾ ਤੀਰ ਵਿੰਨ੍ਹ ਸਕਦੇ ਹਨ; ਨਾ ਅੱਗ ਸਾੜ ਸਕਦੀ ਹੈ, ਨਾ ਪਾਣੀ ਰੋਹੜ ਸਕਦਾ ਹੈ, ਨਾ ਹਵਾ ਉਡਾ ਸਕਦੀ ਹੈ। ਇਹ ਸਰੀਰ ਇਕ ਕੱਪੜੇ ਨਾਲੋਂ ਵੱਧ ਕੇ ਹੈਸੀਅਤ ਨਹੀਂ ਰੱਖਦਾ, ਜਿਸ ਨੂੰ ਪੁਰਾਣਾ ਅਤੇ ਜਰਜਰਾ ਹੋ ਜਾਣ ਤੇ ਲਾਹ ਸੁੱਟਣ ਵਿਚ ਪ੍ਰਸੰਨਤਾ ਹੁੰਦੀ ਹੈ।

ਇਸ ਸਰੀਰ ਦੇ ਬਚਾਉਣ ਲਈ ਤੁਸਾਂ ਗੁਰੂ ਸਾਹਿਬ ਨਾਲ ਧਰੋਹ ਕੀਤਾ ਹੈ, ਕੀ ਉਸ ਦਾ ਬਚਾ ਕਿਸੀ ਤਰਾਂ ਭੀ ਹੋ ਸਕਦਾ ਹੈ ? ਕਦੀ ਨਹੀਂ :

*"ਜੌ ਕਹੂੰ ਕਾਲ ਤੇ ਭਾਜਕੇ ਬਾਚੀਅਤ,*
*ਤੌ ਕਿਹ ਕੁੰਟ ? ਕਹੋ ਭਜ ਜਈਯੈ ।*
*ਆਗੇ ਹੂੰ ਕਾਲ ਧਰੇ ਅਸ ਗਾਜਤ,*
*ਛਾਜਤ ਹੈ ਜਿਹ ਤੇ ਨਸਿ ਅਈਯੈ ।*
*ਐਸੋ ਨ ਕੈ ਗਯੋ, ਕੋਈ ਸੁ ਦਾਵ ਰੇ,*
*ਜਾਹਿ ਉਪਾਵ ਸੋ, ਘਾਵ ਬਚਈਯੈ ।*
*ਜਾ ਤੇ ਨ ਛੂਟੀਐ ਮੂੜ ਕਹੂੰ, ਹਸਿ*
*ਤਾਕੀ ਨਾ ਕਿਉ ਸਰਣਾਗਤਿ ਜਈਯੈ॥"*

ਇਹ ਸਰੀਰ ਅੱਜ ਭੀ ਨਹੀਂ ਤੇ ਕੱਲ੍ਹ ਭੀ ਨਹੀਂ, ਬੀਮਾਰੀਆਂ ਨਾਲ ਕੁਸ ਕੁਸ ਤੇ ਮੰਜਿਆਂ ਤੇ ਹੱਥ ਗੋਡੇ ਰਗੜ ਰਗੜ ਕੇ ਮਰਨ ਨਾਲੋਂ ਲੜਾਈ ਦੇ ਤੀਰਾਂ ਦੀਆਂ ਸੇਜਾਂ ਤੇ ਮਰਨਾ ਕਰੋੜਾਂ ਦਰਜੇ ਚੰਗਾ ਹੈ। ਕਿਉਂਕਿ ਪਹਿਲੀ ਹਾਲਤ ਵਿਚ ਮਰਨ ਵਾਲਿਆਂ ਦਾ ਅੱਗਾ ਹਨੇਰੇ ਵਿਚ ਹੈ, ਪਰ ਦੂਸਰੀ ਤਰਾਂ ਜਾਨ ਦੇਣ ਵਾਲਿਆਂ ਦਾ ਘਰ ਜ਼ਰੂਰ ਹੀ ਸਵਰਗ ਵਿਚ ਹੋਵੇਗਾ ।

ਪੁੱਤਰੋ ! ਉਠੋ !! ਉਠੋ !!! ਸਾਡੇ ਕਹਿਣ ਤੇ ਉਠੋ ਤੇ ਸਾਡੀ ਅਵਾਜ਼ ਤੇ ਤੁਰ ਪਵੋ । ਉਸ ਪਿਆਰ ਨੂੰ ਛੱਡ ਦਿਓ ਜੋ ਕੁਧਰਮ ਵਲ ਲੈ ਜਾਂਦਾ ਹੈ । ਇਹ ਸਮਾਂ ਇਥੇ ਅਟਕਣ ਦਾ ਨਹੀਂ, ਜਿੰਨੀ ਛੇਤੀ ਹੋ ਸਕਦਾ ਹੈ ਗੁਰੂ ਸਾਹਿਬ ਜੀ ਦੀ ਸੇਵਾ ਵਿਚ ਜਾਓ ਤੇ ਓਹਨਾਂ ਪਾਸੋਂ ਭੁੱਲ ਬਖਸ਼ਾ ਕੇ ਆਗਿਆ ਅਨੁਸਾਰ ਰਣ

ਭੂਮੀ ਵਿਚ ਚਲੇ ਜਾਓ ।

ਪੁੱਤਰੋ ! ਜਾਓ ਹੁਣ ਰਣ ਭੂਮੀ ਹੀ ਤੁਹਾਡੀ ਮਾਤਾ ਹੈ । ਉਸਦੇ ਕੁੱਛੜ ਵਿਚ ਲੇਟਣ ਨਾਲ ਹੀ ਤੁਹਾਨੂੰ 'ਖੁਸ਼ੀ' 'ਇੱਜ਼ਤ' ਅਤੇ 'ਮੁਕਤੀ' ਮਿਲੇਗੀ ਅਤੇ ਇਹ ਤਲਵਾਰ ਹੀ ਤੁਹਾਡੀ ਕ੍ਰਿਪਾਲੂ ਜਨਨੀ ਹੈ, ਜੋ ਤੁਹਾਡੀ ਰੱਖਿਆ ਕਰੇਗੀ।

ਭੁੱਲ ਜਾਓ ਸਾਡੇ ਪਿਆਰ ਨੂੰ । ਇਸਤ੍ਰੀਆਂ ਦੀ ਮੁਹੱਬਤ ਨੂੰ । ਜਹਾਨ ਦੇ ਕੰਮ ਨੂੰ । ਸ੍ਰੀਰਕ ਆਰਾਮ ਨੂੰ ਤੇ ਚੇਤੇ ਰੱਖੋ ਤਲਵਾਰਾਂ ਦੇ ਹੱਥਾਂ ਨੂੰ, ਜੰਗ ਦੇ ਦਾਓ ਨੂੰ ਤੇ ਜ਼ਾਲਮਾਂ ਦੇ ਸਿਰਾਂ ਨੂੰ ।

ਵੇਖਣਾ ! ਹੁਣ ਫੇਰ ਕਲੰਕ ਦਾ ਟਿੱਕਾ ਨਾ ਲਵਾਉਣਾ । ਯੁੱਧ ਵਿਚੋਂ ਨੱਸ ਕੇ ਇਥੇ ਨਾ ਆਉਣਾ । ਭਾਂਜ ਖਾਕੇ ਜਿਊਂਦੇ ਮੂੰਹ ਨਾ ਵਖਾਉਣਾ ਤੇ ਆਪਣੀਆਂ ਮਾਵਾਂ ਨੂੰ ਸ਼ਰਮਿੰਦਗੀ ਨਾਲ ਸਿਰ ਨਿਵਾਉਣ ਲਈ ਮਜਬੂਰ ਨਾ ਕਰਨਾ :-

***"ਰਣਬੀਰ ਜਾਓ ! ਜਾਓ !! ਪ੍ਰਣਬੀਰ ਜਾਓ ! ਜਾਓ !!***
***ਬਲਬੀਰ, ਦਲਬੀਰ, ਕੁਲਬੀਰ, ਜਾਓ ! ਜਾਓ !!***
***ਰਣ ਭੂਮੀ ਵਿਚ ਜਿੱਤ ਪਾਓ ! ਜਿੱਤ ਕਰਕੇ ਆਓ !!***
***ਵੈਰੀ ਨੂੰ ਮਾਰ ਸੁੱਟੋ ! ਤੇ ਉੱਚੀ ਫਤ੍ਹੇ ਬੁਲਾਓ !!***

### ਮਾਈ ਭਾਗੋ ਦੀ ਕਮਾਨ ਵਿਚ ! :

ਤੁਹਾਡੇ ਨਾਲ ਗੱਲਾਂ ਕਰਦਿਆਂ ਮੇਰਾ ਦਿਲ ਧੜਕਦਾ ਹੈ । ਜੀਭ ਰੁਕਦੀ ਹੈ । ਸ੍ਰੀਰ ਕੰਬਦਾ ਹੈ ਤੇ ਕਲੇਜਾ ਮੂੰਹ ਨੂੰ ਆਉਂਦਾ ਹੈ, ਕਿਉਂ ਕਿ ਤੁਸੀਂ ਅਜਿਹਾ ਵੱਡਾ ਅਪ੍ਰਾਧ ਕੀਤਾ ਹੈ ਜੋ ਅੱਗੇ ਕਿਸੇ ਨਹੀਂ ਕੀਤਾ ।

ਕੀ ਤੁਸੀਂ ਗੁਰੂ ਸਾਹਿਬ ਜੀ ਦਾ ਸਾਥ ਛੱਡਣ ਤੋਂ ਪਹਿਲੇ ਇਹ ਸੋਚ ਲਿਆ ਸੀ, ਕਿ ਤੁਹਾਡੇ ਇਸ ਕੰਮ ਦਾ ਸਿੱਟਾ ਕੀ ਨਿਕਲੇਗਾ? ਕਿਉਂਕਿ 'ਇਸ਼ਕ' ਅਤੇ 'ਮਜ਼ਬ' ਦੇ ਰਾਹ ਵਿਚ ਇਕ ਨੁਕਤਾ "ਮਹਰਮ" ਨੂੰ "ਮੁਜਰਮ" ਬਣਾ ਦੇਂਦਾ ਹੈ ਤੇ ਜ਼ਰਾ ਜਿੰਨੀ ਭੁੱਲ ਵਰ੍ਹਿਆਂ ਦੀ ਭਗਤੀ ਨੂੰ ਅਕਾਰਥ ਤੇ ਭਜਨ ਸਿਮਰਨ ਦੀ ਦੌਲਤ ਨੂੰ ਗ਼ਾਰਤ ਕਰ ਦੇਂਦੀ ਹੈ। ਭੈੜੇ ਕੰਮਾਂ ਵਾਲਾ ਆਦਮੀ ਅਪਣੇ ਪਿੱਛਲੇ ਸ਼ੁਭ ਕਰਮਾਂ ਕਰ ਕੇ ਨੇਕ ਅਤੇ ਉੱਚੇ ਘਰਾਣੇ ਵਿਚ ਪੈਦਾ ਹੋ ਕੇ ਪ੍ਰਖ੍ਯਾਤ ਕੀਤੀ ਬਜ਼ੁਰਗੀ ਤੇ ਵਡਿਆਈ ਨੂੰ ਇਸ ਤਰ੍ਹਾਂ ਗਵਾ ਦੇਂਦਾ ਹੈ, ਜਿਸ ਤਰਾਂ ਹਵਾ ਬੱਦਲਾਂ ਨੂੰ ਉੱਡਾ ਦੇਂਦੀ ਹੈ। ਓਹ ਆਦਮੀ ਜਿਸਦੀ ਕਰਨੀ ਤੇ ਕਥਨੀ ਠੀਕ ਨਹੀਂ, ਉੱਚੇ ਘਰਾਣੇ ਵਿਚ ਪੈਦਾ ਹੋਣ ਨਾਲ ਚੰਗਾ ਨਹੀਂ ਹੋ ਸਕਦਾ । ਪਰ ਇਸ ਤੋਂ ਉਲਟ ਬੁਰੇ ਆਚਾਰ ਵਾਲੇ ਘਰਾਣੇ ਵਿਚ ਉਤਪੰਨ ਹੋ ਕੇ ਚੰਗਾ ਕੰਮ ਕਰਨ ਵਾਲਾ ਉੱਚਾ ਬਣ ਸਕਦਾ ਹੈ ।

ਸਚਾਈ ਨਾਲ ਧਰਮ ਮੁੜ ਮੁੜ ਪੜ੍ਹਨ ਨਾਲ ਵਿੱਦਿਆ, ਸ੍ਰੀਰ ਦੀ ਸਫਾਈ

ਨਾਲ ਅਰੋਗਤਾ ਤੇ ਸ਼ੁਭ ਕਰਮਾਂ ਨਾਲ ਆਦਮੀ ਖ਼ਾਨਦਾਨ ਦੀ ਆਬਰੂ ਵਧਾਉਣ ਦਾ ਕਾਰਨ ਹੁੰਦਾ ਹੈ। ਕੀ ਤੁਸੀਂ ਅਪਨੀਆਂ ਛਾਤੀਆਂ ਤੇ ਹੱਥ ਰੱਖਕੇ ਕਹਿ ਸਕਦੇ ਹੋ ਕਿ ਤੁਹਾਡਾ ਗੁਰੂ ਸਾਹਿਬ ਤੋਂ ਅੱਡ ਹੋ ਜਾਂਣਾ ਤੁਹਾਡੀ ਜਾਤੀ ਲਈ, ਤੁਹਾਡੀਆਂ ਇਸਤ੍ਰੀਆ ਲਈ, ਤੁਹਾਡੇ ਮਾਤਾ ਪਿਤਾ ਲਈ, ਤੁਹਾਡੀ ਕੌਮ ਲਈ ਲਾਭਕਾਰੀ ਦਾ ਕਾਰਨ ਹੋ ਸਕਦਾਂ ਹੈ ? ਕਦੇ ਨਹੀਂ।

ਤੁਹਾਡੇ ਇਸ ਕੁਕਰਮ ਤੋਂ ਤੁਹਾਡੇ ਪ੍ਰਵਾਰਾਂ ਤੇ ਸਜਣਾਂ ਮਿੱਤਰਾਂ ਦੇ ਦਿਲਾਂ ਵਿਚ ਤੁਹਾਡੀ ਬਾਬਤ ਜੋ ਅਪਮਾਨ ਤੇ ਖਿਆਲ ਉਤਪੰਨ ਹੋ ਗਏ ਹਨ ਓਹਨਾਂ ਦਾ ਤੁਹਾਨੂੰ ਹੁਣ ਪਤਾ ਲੱਗ ਹੀ ਗਿਆ ਹੈ। ਗੁਰੂ ਸਾਹਿਬ ਦੇ ਹੁਕਮ ਦਾ ਉਲੰਘਨ ਕਰਕੇ ਤੁਸੀਂ ਆਪਨੇ ਆਪ ਨਾਲ ਵੈਰ ਕਮਾਇਆ ਹੈ। ਕੌਮ ਨਾਲ ਧ੍ਰੋਹ ਤੇ ਮੁਲਕ ਦੇ ਲਾਭ ਨੂੰ ਅਕਹਿ ਸੱਟ ਮਾਰੀ ਹੈ। ਤੁਹਾਡੀ ਇਹ ਭਾਰੀ ਭੁੱਲ, ਤੁਹਾਡੀ ਏਹ ਭੈੜੀ ਹਰਕਤ, ਤੁਹਾਡਾ ਏਹ ਅਯੋਗ ਕੰਮ ਪਰਲੇ ਦਰਜੇ ਦਾ ਘਿਰਣਾ ਯੋਗ ਹੈ, ਤੇ ਤੁਹਾਡੇ ਉਦਾਹਰਨ ਤੋਂ ਦੂਜਿਆਂ ਨੂੰ ਠੋਕਰ ਖੁਆਣ ਦਾ ਕਾਰਨ ਹੋਣ ਦਾ ਡਰ ਹੈ। ਏਹੋ ਕਾਰਨ ਹੈ ਕਿ ਤੁਹਾਡੇ ਨਾਲ ਕੋਈ ਸੰਬੰਧ ਪ੍ਰਗਟ ਕਰਨ ਨਾਲ ਹਰ ਮਨੁੱਖ ਅਪਨੀ ਹੱਤਕ ਤੇ ਤੁਹਾਡੇ ਰਿਸ਼ਤੇ ਨੂੰ ਦੱਸਣਾ ਆਪਣੀ ਬੇਪਤੀ ਖ਼ਿਆਲ ਕਰਨ ਲੱਗ ਗਿਆ ਹੈ। ਤੁਹਾਡੇ ਕੋਲ ਬਹਿਣਾ ਤਾਂ ਇਕ ਪਾਸੇ ਰਿਹਾ, ਤੁਹਾਡੇ ਪ੍ਰਛਾਵੇਂ ਕੋਲੋਂ ਲੰਘਣ ਨੂੰ ਵੀ ਅੱਜ ਕੋਈ ਤਿਆਰ ਨਹੀਂ। ਸੋਚੋ ਇਸ ਤਰ੍ਹਾਂ ਦੇ ਘ੍ਰਿਣਾਂ ਯੋਗ ਜੀਵਨ ਦਾ ਕੀ ਕੋਈ ਲਾਭ ਹੈ ?

ਜਹਾਨ ਵਿਚ 'ਯੱਸ' ਜੀਉਣ ਤੇ 'ਅਪਯੱਸ' ਮਰਨ ਖਿਆਲ ਕੀਤਾ ਜਾਂਦਾ ਹੈ, ਪਰ ਤੁਸਾਂ ਇਸ ਕੰਮ ਨਾਲ ਨਾ ਕੇਵਲ ਅਪਨੀ ਇੱਜ਼ਤ ਗਵਾਈ ਹੈ, ਸਗੋਂ ਇਹ ਪਵਿਤ੍ਰ ਇਲਾਕੇ ਦੀ ਜੋ ਧਰਮੀਆਂ ਤੇ ਬਹਾਦਰ ਸਿੰਘਾਂ ਦਾ ਘਰ ਹੈ ਆਬਰੂ ਭੀ ਮਿੱਟੀ ਵਿਚ ਮਿਲਾਈ ਹੈ।

ਤੁਸੀਂ ਗੁਰੂ ਸਾਹਿਬ ਦਾ ਹੁਕਮ ਨਾ ਮੰਨਿਆ। ਕਹਿ ਸਕਦੇ ਹੋ ਕਿ ਅਨੰਦਪੁਰ ਵਿਚ ਠਹਿਰਨ ਤੇ ਨਾ ਠਹਿਰਨ ਬਾਬਤ ਮਤ ਭੇਦ ਸੀ, ਇਸ ਲਈ ਅਸੀਂ ਅੱਡ ਹੋਏ, ਪਰ ਮੈਂ ਪੁੱਛਣਾ ਚਾਹੁੰਦੀ ਹਾਂ ਕਿ ਮਤ ਭੇਦ ਕਿਸ ਦੇ ਨਾਲ ਸੀ ? ਉਸ ਅਰਸ਼ੀ ਪ੍ਰੀਤਮ ਨਾਲ ਜਿਸ ਦਾ ਦਰਜਾ ਵਹਿਮ ਅਤੇ ਗੁਮਾਨ ਤੋਂ ਉੱਤੇ ਹੈ। ਜੋ ਗੁਪਤ ਤੇ ਪ੍ਰਗਟ ਸੰਸਾਰਕ ਸ਼ਕਤੀਆਂ ਦੇ ਗਿਆਤਾ ਹਨ। ਜਿਨ੍ਹਾਂ ਨੂੰ ਰੱਬ ਨੇ ਆਪਣੇ ਵੱਲੋਂ ਜਹਾਨ ਦੀ ਮੁਕਤੀ ਲਈ ਭੇਜਿਆ ਹੈ। ਇਸ ਮਹਾਂ ਸ਼ਕਤੀ ਦੇ ਅੱਗੇ ਤੁਹਾਡੀ ਰਾਏ ਕੀ ਚੀਜ਼ ਸੀ ? ਤੇ ਤੁਸੀਂ ਕਿਉਂ ਅੱਡ ਹੋਏ ?

ਕੀ ਤੁਸੀਂ ਨਹੀਂ ਜਾਣਦੇ, ਕਿ ਜੰਗ ਦੇ ਸਮੇਂ ਸੈਨਾਪਤੀ ਦਾ ਹੁਕਮ ਮੰਨਣਾ ਲਾਜ਼ਮੀ ਅਤੇ ਜ਼ਰੂਰੀ ਹੁੰਦਾ ਹੈ, ਤੇ ਉਸ ਤੋਂ ਮੂੰਹ ਮੋੜਨ ਵਾਲਾ ਮੌਤ ਦੀ ਸਜ਼ਾ ਦਾ

ਭਾਗੀ ਹੁੰਦਾ ਹੈ ? ਇਸਦਾ ਕਾਰਨ ਕੀ ਹੈ ? ਇਸ ਦਾ ਕਾਰਨ ਇਹ ਹੈ, ਕਿ ਸੈਨਾਪਤੀ ਲੜਾਈ ਦੇ ਹਰ ਪਾਸੇ ਨੂੰ ਨਿਗਾਹ ਵਿਚ ਰੱਖਕੇ ਆਪਣੇ ਲਈ ਪ੍ਰੋਗਰਾਮ ਬਨਾਉਂਦਾ ਹੈ । ਜੇ ਹਰ ਸਿਪਾਹੀ ਅਪਨੀ ੨ ਅਕਲ ਮੂਜਬ ਕੰਮ ਕਰਨ ਲੱਗ ਪਵੇ ਤਾਂ ਬਣੀ ਬਣਾਈ ਖੇਡ ਝੱਟ ਵਿਗੜ ਜਾਏ । ਅਜੇਹੇ ਸਮੇਂ ਵਿਚ ਜ਼ਰੂਰੀ ਹੁੰਦਾ ਹੈ, ਕਿ ਹਰ ਇਕੌ ਸਿਪਾਹੀ ਅਪਣੇ ਵੱਡੇ ਅਫਸਰ ਦੇ ਕਹੇ ਅਨੁਸਾਰ ਚਲੇ ਜੋ ਇਸ ਜੰਗ ਦਾ ਜ਼ੁਮੇਂਵਾਰ ਹੈ ।

ਪਰ ਤੁਸੀਂ ਅੱਡ ਹੋ ਗਏ, ਕਿਸ ਤੋਂ ? ਮੁਕਤੀ ਦੇ ਦਾਤੇ ਤੋਂ, ਦੀਨ ਦੁਨੀਆਂ ਦੇ ਮਾਲਿਕ ਤੋਂ, ਹਮੇਸ਼ਾਂ ਦੇ ਜੀਵਨ ਤੋਂ, ਅੰਮ੍ਰਿਤ ਦੇ ਸੋਮੇਂ ਤੋਂ, ਨੇਕੀ ਦੇ ਪੁੰਜ ਤੋਂ ਤੇ ਪਵਿਤ੍ਰਤਾ ਦੇ ਅਵਤਾਰ ਤੋਂ । ਸੋਚੋ ! ਇਸ ਜੁਦਾਈ ਦੇ ਮਗਰੋਂ ਤੁਸੀਂ ਜਹਾਨ ਵਿਚ ਅਪਨੀ ਕੀ ਪੋਜੀਸ਼ਨ ਰੱਖਦੇ ਹੋਂ ? ਕੀ ਗੁਰੂ ਤੋਂ ਬੇਮੁੱਖਾਂ ਤੇ ਗੱਦਾਰਾਂ ਦਾ ਜੀਵਨ ਭੀ ਕੋਈ ਜੀਵਨ ਹੈ ?

ਕੀ ਤੁਸੀਂ ਸ੍ਰੀਰਕ ਦੁੱਖਾਂ ਤੋਂ ਛੁਟਕਾਰਾ ਪਾਣ ਲਈ ਨੱਸੇ ? ਸੋਨਾ ਕੁਠਾਲੀ ਵਿਚ ਪਾ ਕੇ ਗਲਾਏ ਤੇ ਤਪਾਏ ਜਾਣ ਦੇ ਮਗਰੋਂ ਅਪਨੀ ਅਸਲੀ ਰੰਗਤ ਵਖਾਉਂਦਾ ਤੇ ਮੁੱਲ ਪਵਾਉਂਦਾ ਹੈ । ਏਸੇ ਤਰਾਂ 'ਦੁੱਖ' ਆਦਮੀ ਦੇ ਪਰਖਣ ਦੀ ਕਸੌਂਟੀ ਹੈ, ਜੋ ਆਦਮੀ ਦੁੱਖਾਂ, ਤਕਲੀਫਾਂ ਦਾ ਜਿੰਨੀ ਦਲੇਰੀ ਅਤੇ ਹੌਂਸਲੇ ਨਾਲ ਟਾਕਰਾ ਕਰਦਾ ਹੈ, ਉਸ ਦਾ ਦਰਜਾ ਜਹਾਨ ਵਿੱਚ ਉੱਨਾ ਹੀ ਉੱਚਾ ਹੁੰਦਾ ਹੈ, ਤੇ ਓਹ ਉੱਨਾ ਹੀ ਮਹਾਨਤਾ ਵਾਲਾ ਹੁੰਦਾ ਹੈ, ਪਰ ਜੋ ਆਦਮੀ ਦੁੱਖਾਂ ਦੀ ਸ਼ਕਲ ਵੇਖਦਿਆਂ ਹੀ ਡੋਲ ਜਾਵੇ ਤੇ ਕੰਬਣ ਲਗ ਪਵੇ, ਅਜੇਹੇ ਡਰਾਕਲ ਤੇ ਗੀਦੀ ਲਈ ਦੁਨੀਆਂ ਵਿੱਚ ਇੱਜ਼ਤ ਕਿਥੇਂ ਹੈ ?

ਕੀ ਤੁਸੀਂ ਦੁੱਖਾਂ ਤੋਂ ਬਚਣ ਲਈ ਗੁਰੂ ਸਾਹਿਬ ਦਾ ਸੰਗ ਛੱਡਿਆ ? ਤੁਸੀਂ ਨਹੀਂ ਜਾਣਦੇ ਕਿ ਸ੍ਰੀਰ ਨਾਸ਼ਵੰਤ ਹੈ ਤੇ ਆਤਮਾ ਅਮਰ । ਸ੍ਰੀਰ ਨਾਸ਼ਵੰਤ ਹੈ, ਇਸ ਲਈ ਸ੍ਰੀਰਕ ਦੁੱਖ ਭੀ ਨਾਸ਼ਵੰਤ ਅਤੇ ਛਿਨ ਭੰਗਰ ਹਨ; ਇਸ ਦੇ ਉੱਲਟ ਜੀਵ ਅਮਰ ਹੈ ਤੇ ਧਰਮ ਭੀ ਅਮਰ ਹੈ । ਤਾਂ ਤੇ ਥੋੜ੍ਹੇ ਦਿਨਾਂ ਦੇ ਦੁੱਖਾਂ ਤੋਂ ਬਚਨ ਦੀ ਖਾਤਰ ਧਰਮ ਤੇ ਦ੍ਰਿੜ੍ਹ ਰਹਿਣ ਕਰਕੇ ਉਹਨਾਂ ਦੇ ਮਿਲਨ ਵਾਲੇ ਸਦੀਵ ਦੇ ਸੁੱਖ ਅਤੇ ਸਦਾ ਦੇ ਜੀਵਨ ਤੋਂ ਨੱਸਣ ਵਾਲੇ ਨੂੰ ਕੇਹੜਾ ਆਦਮੀ ਸਮਝ ਵਾਲਾ ਕਹਿ ਸਕਦਾ ਹੈ ?

ਕੀ ਤੁਸੀਂ ਮੌਤ ਤੋਂ ਡਰ ਕੇ ਅਨੰਦਪਰੋਂ ਨੱਸ ਆਏ ਹੋ ? ਕੀ ਮੌਤ ਤੋਂ ਨੱਸਿਆ ਜਾ ਸਕਦਾ ਹੈ ? ਕੀ ਨੱਸਿਆ ਕਿਸੇ ਨੂੰ ਮੌਤ ਨੱਸਣ ਦੇਂਦੀ ? ਕੀ ਨੱਸਕੇ ਮੌਤ ਕੋਲੋਂ ਬਚ ਸਕੀਦਾ ਹੈ ? ਕੀ ਅੱਗੇ ਕਦੀ ਕੋਈ ਨੱਸਕੇ ਮੌਤ ਕੋਲੋਂ ਬਚਿਆ ਹੈ ਜੋ ਤੁਸੀਂ ਬਚ ਸਕਦੇ ਹੋ ? ਜੇ ਮਰਨਾ ਜ਼ਰੂਰੀ ਹੈ । ਜੇ ਇਹ ਦਿਨ ਸਾਰਿਆਂ ਦੇ ਸਿਰ ਤੇ

ਲਿਖਿਆ ਹੋਇਆ ਹੈ। ਜੇ ਇਹ ਘੜੀ ਇਕ ਦਿਨ ਸਾਰਿਆਂ ਦੇ ਸਿਰ ਤੇ ਆਉਣੀ ਹੈ, ਤਦ ਇਸ ਤੋਂ ਡਰ ਕੇ ਸਚਾਈ ਦਾ ਸਾਥ ਛੱਡਣਾ ਮੂਰਖਤਾ ਨਹੀਂ ਤਾਂ ਕੀ ਹੈ?

ਹਾਏ! ਤੁਸੀਂ ਔਕੜ ਸਮੇਂ ਗੁਰੂ ਸਾਹਿਬ ਦਾ ਸਾਥ ਛੱਡਕੇ ਬੜੀ ਭਾਰੀ ਭੁੱਲ ਕੀਤੀ। ਓਹ ਗੁਰੂ ਜੋ ਅਨੰਦ ਹੀ ਅਨੰਦ, ਸ਼ਾਂਤੀ ਹੀ ਸ਼ਾਂਤੀ ਹੈ। ਜੀਵਨ ਹੀ ਜੀਵਨ ਹੈ, ਤੇ ਅਨਾਥਾਂ ਦੀ ਫਰਿਆਦ ਸੁਣਕੇ ਮੈਦਾਨ ਵਿਚ ਆਇਆ ਹੈ। ਸਾਡੇ ਕਲੇਸ਼ ਨਾਸ਼ ਕਰ ਕੇ ਦੁੱਖਾਂ ਤੇ ਮੁਸੀਬਤਾਂ ਦੇ ਪਹਾੜ ਅਪਨੇ ਸਿਰ ਸਹਿਂਦਾ ਹੈ। ਗਰੀਬਾਂ ਦੀ ਤਲਵਾਰ, ਦੁੱਖੀਆਂ ਦਾ ਮੱਦਦਗਾਰ ਤੇ ਅਨਾਥਾਂ ਦੀ ਬਾਂਹ ਫੜਨ ਵਾਲਾ ਬਣਕੇ ਅਪਨਾ ਸੁੱਖ ਆਰਾਮ ਤੇ ਅਪਨੀ ਹਰ ਇਕ ਪਿਆਰੀ ਤੋਂ ਪਿਆਰੀ ਚੀਜ਼ ਕੁਰਬਾਨ ਕਰ ਦੇਂਦਾ ਹੈ। ਹਾਏ! ਉਸ ਗੁਰੂ ਨੂੰ ਬੇਦਾਵਾ ਲਿਖ ਦੇਣ ਦੇ ਅਪ੍ਰਾਧ ਦੇ ਭਾਗੀ ਤੁਸੀਂ ਬਣੇ? ਕੀ ਤੁਸੀਂ ਨਹੀਂ ਸੁਣਿਆ?

*ਰਣ ਮਹਿ ਪੀਠ ਜੋ ਗੁਰ ਕੋ ਦੇਈ*
*ਤਾਂਕੋ ਮਾਸ ਗੀਧ ਨਹਿ ਲੇਹੀ।*
*ਆਗੇ ਸੁਖ ਨਾ ਈਹਾਂ ਜੱਸ*
*ਸਾਤ ਮੁਠੀ ਤਾਂਕੇ ਸਿਰ ਭੱਸ।*

ਈਸ਼ਵਰ ਜਿਸ ਦੀ ਰੱਖਿਆ ਕਰਨੀ ਚਾਹੁੰਦਾ ਹੈ, ਡੰਡਾ ਲੈ ਕੇ ਓਹਦੇ ਨਾਲ ਨਾਲ ਨਹੀਂ ਫਿਰਦਾ, ਕਿੰਤੂ ਉਸ ਦੀ ਅਕਲ ਨੂੰ ਸਚਾਈ ਅਤੇ ਨੇਕੀ ਵਲ ਫੇਰ ਦੇਂਦਾ ਹੈ। ਇਸੇ ਤਰ੍ਹਾਂ ਜਿਸ ਨੂੰ ਨਾਸ ਕਰਨਾ ਚਾਹੇ, ਹੱਥ ਵਿਚ ਲਾਠੀ ਲੈ ਕੇ ਓਹਦਾ ਸਿਰ ਨਹੀਂ ਭੰਨਦਾ, ਹਾਂ, ਉਸ ਦੀ ਅਕਲ ਉਲਟਾ ਦੇਂਦਾ ਹੈ। ਠੰਢੇ ਦਿਲ ਤੇ ਦਿਮਾਗ਼ ਨਾਲ ਆਪਣੇ ਕੰਮ ਦੇ ਯੋਗ ਤੇ ਅਯੋਗ ਹੋਣ ਤੇ ਵਿਚਾਰ ਕਰੋ।

ਤੁਸੀਂ ਸ਼ੇਰਾਂ ਦੀ ਸੰਤਾਨ ਹੋ, ਤੇ ਤੁਹਾਡੀਆਂ ਰਗਾਂ ਵਿਚ ਸ਼ਹੀਦਾਂ ਦਾ ਲਹੂ ਫਿਰਦਾ ਹੈ। ਪਿੱਛਲੀਆਂ ਭੁੱਲਾਂ ਮੁਆਫ ਕਰਾਣ ਦੀ ਖਾਤਰ ਪਸ਼ਚਾਤਾਪ ਕਰਕੇ ਉੱਠੋ। ਤਿਆਰ ਬਰ ਤਿਆਰ ਹੋ ਜਾਓ। ਜੇ ਤੁਹਾਡਾ ਮਨ ਤੁਹਾਡੇ ਕੰਮ ਨੂੰ ਅਯੋਗ ਦਸਦਾ ਹੈ, ਤੇ ਤੁਸੀਂ ਭੁੱਲ ਕੀਤੀ ਹੈ ਤਾਂ ਚਲੋ ਮੈਂ ਤੁਹਾਡੇ ਨਾਲ ਚਲਦੀ ਹਾਂ ਤੇ ਤੁਹਾਡੇ ਅਪ੍ਰਾਧ ਦੀ ਖਿਮਾਂ ਮੰਗ ਕੇ ਤੁਹਾਡੇ ਕੀਤੇ ਅਪ੍ਰਾਧਾਂ ਤੇ ਮੇਹਰ ਦੀ ਕਲਮ ਫਿਰਵਾਂਦੀ ਹਾਂ।

ਬਹਾਦਰ ਲੜਾਈ ਵਿਚ ਪਿੱਠ ਵਿਖਾਕੇ ਜੀਉਂਦੇ ਨਹੀਂ ਮੁੜਦੇ, ਤੇ ਨਾ ਜਾਨ ਦੇ ਡਰ ਕਰ ਕੇ ਰਣ ਛੱਡਦੇ ਹਨ। ਹੁਣ ਘਰ ਬੈਠਣ ਦਾ ਸਮਾਂ ਨਹੀਂ। ਟੱਬਰ ਕਬੀਲੇ ਤੇ ਮੋਹ ਮਾਇਆ ਦੇ ਜਾਲ ਵਿਚ ਨਾ ਫਸੋ। ਲੜਾਈ ਵਿਚ ਵੈਰੀ ਦੀ ਜਾਨ ਲੈ ਕੇ ਆਪ ਸ਼ਹੀਦ ਹੋ ਜਾਓ, ਜਾਂ ਫਤਿਹ ਪਾ ਕੇ ਘਰ ਮੁੜੋ। ਡਰਾਕਲਾਂ ਵਾਂਗ ਹੁਣ ਏਥੇ ਨਾ ਬੈਠੋ।"

ਤੀਰ ਦੀ ਅਣੀ, ਬੰਦੂਕ ਦੀ ਗੋਲੀ, ਭਾਲੇ ਦੀ ਨੋਕ ਤੇ ਤਲਵਾਰ ਦਾ ਟੁਕੜਾ ਸਰੀਰ ਵਿਚੋਂ ਕੱਢ ਸਕੀਦਾ ਹੈ, ਪਰ ਬਾਣੀ ਰੂਪੀ ਬਾਣ ਇਕ ਅਜਿਹਾ ਹਥਿਆਰ ਹੈ, ਜੋ ਲੱਗਾ ਹੋਇਆ ਕਿਸੇ ਤਰ੍ਹਾਂ ਨਹੀਂ ਨਿਕਲ ਸਕਦਾ। ਤੀਰ ਦੀ ਅਣੀ ਦੇ ਫੱਟ ਦਾ ਇਲਾਜ ਹੈ। ਬੰਦੂਕ ਦੀ ਗੋਲੀ ਦਾ ਫੱਟ ਰਾਜ਼ੀ ਹੋ ਸਕਦਾ ਹੈ। ਭਾਲੇ ਦੀ ਨੋਕ ਦੇ ਫੱਟੜ ਨੂੰ ਡਾਕਟਰ ਰਾਜ਼ੀ ਕਰ ਸਕਦੇ ਹਨ, ਤੇ ਤਲਵਾਰ ਦੇ ਜ਼ਖਮੀ ਦੇ ਬਚ ਜਾਣ ਦੀ ਆਸ ਹੈ, ਪਰ ਅਕਲ ਨਾਲ ਚਲੇ ਹੋਏ ਬਾਣੀ ਦੇ ਬਾਣ ਦੀ ਨਾ ਦਵਾ ਹੈ। ਨਾ ਡਾਕਟਰ, ਨਾ ਮੰਤਰ ਕੰਮ ਕਰ ਸਕਦਾ ਹੈ, ਤੇ ਨਾ ਤੰਤਰ। ਅਜੇ ਹੇ ਫੱਟੜ ਦਾ ਫਟ ਅੰਦਰੋ ਅੰਦਰ ਵਧਦਾ ਹੈ। ਦਿਲ ਦੀ ਮਾਰ ਨਾਲ ਨਾ ਦਿਨੇ ਚੈਨ ਆਉਂਦਾ ਹੈ ਨਾ ਰਾਤੀ ਆਰਾਮ।

ਪਿੰਡ ਵਾਲਿਆਂ ਦੇ ਕਰੜੇ ਬੋਲ ਨੇ ਉਨ੍ਹਾਂ ਸਿੰਘਾਂ ਨੂੰ ਟੁੰਬ ਦਿਤਾ। ਘਰ ਦੀਆਂ ਇਸਤ੍ਰੀਆਂ ਦੀਆਂ ਲਾਨ੍ਹਤਾਂ ਨੇ ਮੋਹ ਦਾ ਪੜਦਾ ਲਾਹ ਸੁੱਟਿਆ। ਮਾਵਾਂ ਦੀ ਝਿੜਕ ਨੇ ਅੱਖਾਂ ਖੋਲ੍ਹ ਦਿੱਤੀਆਂ ਤੇ ਮਾਈ ਭਾਗੋ ਦੀ ਨਸੀਹਤ ਨੇ ਓਹਨਾਂ ਦੇ ਦਿਲਾਂ ਉਤੇ ਐਨਾ ਡੂੰਘਾ ਅਸਰ ਕੀਤਾ ਕਿ ਉਹਨਾਂ ਦੀਆਂ ਅੱਖਾਂ ਵਿਚੋਂ ਅਥਰੂਆਂ ਦੇ ਦਰਿਆ ਵਗ ਪਏ। ਅਪਨੀ ਭੁੱਲ ਮਲੂਮ ਹੋਈ। ਰਗਾਂ ਵਿਚ ਠੰਢਾ ਹੋ ਚੁਕਾ ਲਹੂ ਫੇਰ ਉਬੱਲਨ ਲੱਗਾ। ਚਿੱਟੇ ਹੋ ਚੁੱਕੇ ਲਹੂ ਨੇ ਲਾਲੀ ਫੜੀ। ਕੌਮੀ ਅਣਖ ਨੇ ਜੋਸ਼ ਮਾਰਿਆ। ਕੌਮੀ ਆਨ ਤੇ ਸ਼ਾਨ ਉੱਪਰ ਮਰ ਮਿਟਨ ਦੀ ਉਮੰਗ ਵਿਚ ਫਿਰ ਉੱਠੀ ਤੇ ਮਾਈ ਭਾਗੋ ਦੀ ਕਮਾਨ ਵਿਚ ਗੁਰੂ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਹੋਣ ਲਈ ਚਲ ਪਏ।

### *ਵਿਛੜਿਆਂ ਨੂੰ ਗਲੇ ਲਾਓ!:*

ਸੂਬਾ ਸਰਹਿੰਦ ਦਸ ਹਜ਼ਾਰ ਜਵਾਨ ਕਮਾਨ ਵਿਚ ਲੈ ਕੇ ਟਾਹਰਾਂ ਮਾਰਦਾ ਖਦਰਾਣੇ ਵਲ ਵਧਿਆ। ਰਾਇ ਕਪੂਰਾ ਪਤਾ ਦੱਸਣ ਲਈ ਨਾਲ ਸੀ। ਉਸ ਸਮੇਂ ਖਦਰਾਣਾ ਇਕ ਸੁੰਨਸਾਨ ਤੇ ਬੀਆਬਾਨ ਜੰਗਲ ਸੀ। ਚੌਹੀ ਪਾਸੀਂ ਮੀਲਾਂ ਤਕ ਪਾਣੀ ਦਾ ਥਹੁ ਪਤਾ ਨਹੀਂ ਸੀ ਲੱਗਦਾ। ਥਾਂ ਥਾਂ, ਬੇਰ ਕਰੀਰ, ਮਲ੍ਹੇ ਤੇ ਝਾੜੀਆਂ ਖੜੀਆਂ ਸਨ। ਇਸ ਮਾਰੂਥਲ ਵਿਚ ਆਦਮੀ ਤਾਂ ਕਿਤੇ ਰਿਹਾ ਗਰਮੀਆਂ ਵਿਚ ਪਸ਼ੂ ਭੀ ਮੁਸ਼ਕਲ ਨਾਲ ਲੰਘਦੇ ਸੀ।

ਇਕ ਆਦਮੀ ਨੇ ਆ ਕੇ ਗੁਰੂ ਸਾਹਿਬ ਨੂੰ ਖਬਰ ਦਿੱਤੀ ਕਿ ਸੂਬਾ ਸਰਹਿੰਦ ਕੀੜੀ ਦਲ ਸੈਨਾ ਲਈ ਆ ਰਿਹਾ ਹੈ ਤੇ ਥੋੜ੍ਹੀ ਦੇਰ ਤੱਕ ਏਥੇ ਪੁੱਜਣ ਵਾਲਾ ਹੈ। ਗੁਰੂ ਸਾਹਿਬ ਨੇ ਏਹ ਗੱਲ ਸੁਣ ਖਬਰ ਲਿਆਉਣ ਵਾਲੇ ਵਲ ਡਿੱਠਾ ਤੇ ਚੁੱਪ ਕਰ ਗਏ। ਸਿੱਖ ਸਰਹਿੰਦ ਦੇ ਹਾਕਮ ਦੇ ਆਉਣ ਦੀ ਖਬਰ ਸੁਣਕੇ ਭੁੱਖੇ ਸ਼ੇਰਾਂ ਵਾਂਗ ਵੈਰੀ ਪਰ ਝਪਟਨ ਲਈ ਤਿਆਰ ਸਨ, ਪਰ ਗੁਰੂ ਸਾਹਿਬ ਦੇ ਹੁਕਮ ਦੀ

ਉਡੀਕ ਸੀ ਕਿ ਕਦ ਆਗਿਆ ਹੋਵੇ ਤੇ ਇਹ ਛਾਤੀ ਠੋਕ ਕੇ ਸਾਹਮਣੇ ਡੱਟ ਜਾਣ।

ਗੁਰੂ ਸਾਹਿਬ ਸਿੱਖਾਂ ਵਲ ਡਿੱਠਾ ਤੇ ਫੁਰਮਾਇਆ ਕਿ "ਜੇ ਸੂਬਾ ਸਰਹਿੰਦ ਆਉਂਦਾ ਹੈ ਤਾਂ ਆਉਣ ਦਿਓ। ਰਾਹ ਰੋਕਣ ਵਾਲੇ ਰਾਹ ਵਿਚ ਹੀ ਖੜੋਤੇ ਹਨ"।

ਸਿੱਖ ਹੈਰਾਨ ਸਨ ਕਿ ਇਸ ਇਲਾਕੇ ਦੀ ਵਸੋਂ ਮੁਸਲਮਾਨਾਂ ਦਾ ਨਾਂ ਸੁਣ ਕੇ ਥਰ ਥਰ ਕੰਬਦੀ ਹੈ, ਤਾਂ ਤੇ ਰਾਹ ਵਿਚ ਰੋਕਣ ਵਾਲਾ ਕੌਣ ਖੜੋਤਾ ਹੈ ? ਪਰ ਵੈਰੀ ਦੇ ਕੋਲ ਆ ਜਾਨ ਤੇ ਭੀ ਤਿਆਰੀ ਦਾ ਹੁਕਮ ਨਾ ਮਿਲਿਆ ਤਾਂ ਸਿਖ ਚਕ੍ਰਿਤ ਰਹਿ ਗਏ ।

ਖਦਰਾਣੇ ਵਾਲੀ ਥਾਂ ਤੇ ਮਾਈ ਭਾਗੋ ਬੇਦਾਵਾ ਲਿਖਕੇ ਦੇਣ ਵਾਲੇ ਸਿਖਾਂ ਦੇ ਨਾਲ ਖੜੀ ਸੀ ।ਘੋੜਿਆਂ ਦੇ ਟਾਪਾਂ ਦੀ ਗੂੰਜ ਕੰਨੀਂ ਪੈਂਦਿਆਂ ਹੀ ਉਸ ਨੇ ਸਿਰ ਚੁੱਕ ਕੇ ਸਾਹਮਣੇ ਡਿੱਠਾ, ਤਾਂ ਇਕ ਪਾਸਿਓਂ ਗਰਦਾ ਉੱਡਦਾ ਦੇਖਯਾ ।ਉਹ ਸਮਝ ਗਈ ਕਿ ਵੈਰੀ ਆ ਗਿਆ । ਗਿਣਤੀ ਦੇ ਸਿੱਖ ਸਮੁੰਦਰ ਦੀਆਂ ਛੱਲਾਂ ਵਾਂਗ ਵਗ ਰਹੀ ਫੌਜ ਅੱਗੇ ਅਚੱਲ ਪਹਾੜ ਵਾਂਗ ਡੱਟ ਕੇ ਖੜੇ ਹੋ ਗਏ, ਤੇ ਫੈਸਲਾ ਕਰ ਲਿਆ ਕਿ ਜਦ ਤਕ ਸਾਡੇ ਵਿਚੋਂ ਇਕ ਭੀ ਜੀਉਂਦਾ ਹੈ, ਵੈਰੀ ਨੂੰ ਗੁਰੂ ਸਾਹਿਬ ਵਲ ਨਹੀਂ ਜਾਣ ਦਿਆਂਗੇ । ਬ੍ਰਿਛਾਂ ਤੇ ਕਪੜੇ ਪਾ ਦਿਤੇ, ਤੇ ਆਪ ਬੰਦੂਕਾਂ ਲਈ ਨੀਵੀਂ ਥਾਂ ਝਾੜੀਆਂ ਦੇ ਓਹਲੇ ਬੈਹ ਗਏ । ਬ੍ਰਿਛਾਂ ਤੇ ਕਪੜੇ ਵੇਖ ਕੇ ਵੈਰੀ ਨੂੰ ਤੰਬੂਆਂ ਦਾ ਧੋਖਾ ਲੱਗਾ ਤੇ ਇਹ ਖਿਆਲ ਕਰਕੇ ਕਿ ਗੁਰੂ ਸਾਹਿਬ ਨੇ ਏਥੇ ਡੇਰੇ ਲਾਏ ਹੋਏ ਹਨ, ਉਹ ਇਧਰ ਮੁੜਿਆ ।ਛੈਹ ਵਿਚ ਬੈਠੇ ਸਿਖਾਂ ਨੇ ਇਕੋ ਵਾਰੀ ਬੰਦੂਕਾਂ ਦੇ ਘੋੜੇ ਦਬਾਏ । ਗੋਲੀਆਂ ਸਾਂ ਸਾਂ ਕਰਦੀਆਂ ਨਿਕਲੀਆਂ, ਤੇ ਸ਼ਾਹੀ ਫੌਜ ਦੇ ਅਗਲੇ ਸਵਾਰਾਂ ਦੀਆਂ ਛਾਤੀਆਂ ਵਿੰਨ੍ਹਦੀਆਂ ਪਾਰ ਹੋ ਗਈਆਂ । ਪਿੱਛੋਂ ਦੂਸਰੇ ਸਵਾਰਾਂ ਨੇ ਪਹਿਲੀ ਕਤਾਰ ਵਾਲਿਆਂ ਦੀ ਥਾਂ ਮੱਲੀ, ਪਰ ਪਲੋ ਪਲੀ ਵਿਚ ਉਹ ਭੀ ਪਹਲਿਆਂ ਵਾਂਗ ਚਿੱਤ ਹੋ ਗਏ । ਇਸ ਤਰ੍ਹਾਂ ਵੈਰੀ ਅੱਗੇ ਵਧਦਾ ਜਾਂਦਾ ਸੀ, ਪਰ ਓਹਦੇ ਸਿਪਾਹੀ ਗੋਲੀਆਂ ਖਾ ਖਾ ਕੇ ਧਰਤੀ ਤੇ ਡਿੱਗ ਰਹੇ ਸਨ ।

ਸ਼ਤਰੂ ਦੀ ਫੌਜ ਹੈਰਾਨ ਸੀ ਕਿ ਕਰੇ ਤਾਂ ਕੀ ਕਰੇ ? ਕਿਉਂਕਿ ਉਹਨਾਂ ਨੂੰ ਸਾਮ੍ਹਣੇ ਕੋਈ ਨਹੀਂ ਦਿਸਦਾ ਸੀ, ਤੇ ਜੇ ਓਹ ਕੋਈ ਫਾਇਰ ਕਰਦੇ ਭੀ ਸਨ ਤਾਂ ਖਾਲਸਾ ਜੀ ਅਵੱਲ ਤਾਂ ਢਲਾਣ ਵਾਲੀ ਥਾਂ ਤੇ ਸੀ ।ਦੂਸਰੇ ਝਾੜੀਆਂ ਦੀ ਆੜ ਸੀ । ਇਸ ਲਈ ਵੈਰੀ ਦੇ ਵਾਰ ਕੁਛ ਵਿਗਾੜ ਨਾ ਸਕੇ । ਕਈ ਸੌ ਜਵਾਨਾਂ ਨੂੰ ਇਸ ਤਰ੍ਹਾਂ ਢੇਂਹਦੇ, ਡਿਗਦੇ ਮਰਦੇ ਤੇ ਲਹੂ ਮਿੱਟੀ ਵਿਚ ਰੁਲਦੇ ਵੇਖ ਕੇ ਸਰਹਿੰਦ ਦੇ ਸੂਬੇ ਨੇ ਖਿੱਝਕੇ ਉਸ ਥਾਂ ਨੂੰ ਚੁਗਿਰਦਿਓਂ ਘੇਰ ਲਿਆ ਤੇ ਨੀਵੀਂ ਥਾਂ ਵਲ

ਵੱਧਣ ਦਾ ਹੁਕਮ ਦਿਤਾ। ਮਾਈ ਭਾਗੋ ਨੇ ਡਿੱਠਾ ਕੇ ਹੁਣ ਵੈਰੀ ਸਿਰ ਤੇ ਹੀ ਆ ਪੁੱਜਾ ਹੈ ਬੰਦੂਕ ਕੰਮ ਨਹੀਂ ਦੇ ਸਕਦੀ। ਆਪਣੇ ਸਾਥੀਆਂ ਨੂੰ ਲਲਕਾਰ ਕੇ ਆਖਿਆ : "ਹੈ ਪੰਥ ਦੇ ਦੁਲਾਰਿਓ ! ਉਠੋ ਯੁਧ ਵਿਚ ਡਟ ਜਾਓ।"

ਸਿੱਖਾਂ ਨੇ ਖੰਡੇ ਸੰਭਾਲੇ ਤੇ ਇਕੋ ਵਾਰੀ ਵੈਰੀ ਤੇ ਜਾ ਪਏ। ਬਹਾਦਰ ਸ਼ੇਰਾਂ ਵਾਂਗ ਗੱਜੇ। ਤਲਵਾਰਾਂ ਬਿਜਲੀ ਵਾਂਗ ਚਮਕਦੀਆਂ ਖੜਕਦੀਆਂ ਤੇ ਵੈਰੀ ਦੇ ਆਹੂ ਲਾਹੁਣ ਲੱਗੀਆ। ਖਾਲਸਾ ਜੀ ਦੇ ਤੀਰ ਮੀਂਹ ਵਾਂਗ ਵੱਸਦੇ ਸਨ ਤੇ ਸਫਾਈ ਕਰਦੇ ਜਾਂਦੇ ਸਨ। ਤਲਵਾਰਾਂ ਦੇ ਵਾਰ ਜਿਧਰ ਹੁੰਦੇ ਸਨ, ਸਫਾਂ ਦੀਆਂ ਸਫਾਂ ਉਲਟਾ ਦੇਂਦੇ ਸਨ। ਕਿਧਰੇ ਗਰਦਨਾਂ ਉੱਡਦੀਆ ਸਨ। ਕਿਧਰੇ ਬਾਹਾਂ ਡਿੱਗ ਰਹੀਆਂ ਸਨ। ਕਿਧਰੇ ਲੱਤਾਂ ਟੁੱਟ ਰਹੀਆਂ ਸਨ। ਕਿਧਰੇ ਫੁਹਾਰਿਆਂ ਵਾਂਗ ਲਹੂ ਦੀਆਂ ਪਚਕਾਰੀਆਂ ਚਲ ਰਹੀਆਂ ਸਨ। ਕਿਧਰੇ ਦਮ ਤੋੜਨ ਵਾਲਿਆਂ ਦੀਆਂ ਚੀਕਾਂ ਤੇ ਕਿਧਰੇ ਫੱਟੜਾਂ ਦੀ ਹਾਹਾਕਾਰ ਨਾਲ ਧਰਤੀ ਕੰਬ ਰਹੀ ਸੀ। ਕਿਧਰੇ ਬਹਾਦਰਾਂ ਦੇ 'ਪਕੜੋ ਨੱਸ ਨਾ ਜਾਏ' ਔਹ ਮਾਰਿਆ ਦੀਆਂ ਅਵਾਜ਼ਾਂ ਨਾਲ ਅਕਾਸ਼ ਗੂੰਜ ਰਿਹਾ ਸੀ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬੰਦੂਕਾਂ ਦੇ ਚਲਣ ਦੀ ਅਵਾਜ਼ ਸੁਣੀ ਤੇ ਸਮਝ ਗਏ ਕਿ ਲੜਾਈ ਅਰੰਭ ਹੋ ਗਈ ਹੈ। ਆਪ ਇਕ ਉੱਚੇ ਟਿਬੇ ਤੇ ਚੜ੍ਹ ਕੇ ਬੈਠ ਗਏ। ਧਨੁਸ਼ਬਾਨ ਹੱਥ ਵਿਚ ਲੈ ਲਿਆ ਤੇ ਵੈਰੀ ਦੇ ਸ੍ਰਦਾਰਾਂ ਨੂੰ ਚੁਣ ਚੁਣ ਕੇ ਮੌਤ ਦੇ ਘਾਟ ਉਤਾਰਨ ਲੱਗੇ।

ਰਣਭੂਮੀ ਦੀ ਸ਼ਕਲ ਭਿਆਨਕ ਹੋ ਚੁੱਕੀ ਸੀ। ਉਪਰੋਂ ਕਟਕਾਂ ਦੀ ਗਰਮੀ ਪੈ ਰਹੀ ਸੀ। ਧਰਤੀ ਸੂਰਜ ਦੀ ਗਰਮੀ ਨਾਲ ਤਪ ਕੇ ਲੋਹੇ ਵਾਂਗ ਲਾਲ ਬਣ ਗਈ ਸੀ। ਸੰਘ ਸੁਕੇ, ਸ੍ਰੀਰ ਪਸੀਨੇ ਨਾਲ ਭਿੱਜ ਰਹੇ ਸਨ, ਪਰ ਬਹਾਦਰਾਂ ਦੇ ਹੱਥਾਂ ਵਿਚ ਓਨੀ ਹੀ ਫੁਰਤੀ, ਦਿਲਾਂ ਵਿਚ ਅੱਗੇ ਨਾਲੋਂ ਵਧੀਕ ਜੋਸ਼ ਸੀ ਤੇ ਇਕ ਦੂਜੇ ਦੇ ਲਹੂ ਦੇ ਤਿਹਾਏ ਹੋ ਕੇ ਵਾਰ ਤੇ ਵਾਰ ਕਰਦੇ ਸਨ। ਮਾਈ ਭਾਗੋ ਦੇ ਸਾਥੀ ਦਸ ਦਸ ਵੀਹ ਤੇ ਕਈ ਥਾਈਂ ਚਾਲੀ ਚਾਲੀ ਪੰਜਾਹ ਪੰਜਾਹ ਆਦਮੀਆਂ ਨੂੰ ਮਾਰ ਕੇ ਗੁਰਪੁਰੀ ਸਿਧਾਰ ਰਹੇ ਸਨ। ਹੁਣ ਭਾਵੇਂ ਸਾਥੀ ਬਹੁਤ ਘਟ ਰਹਿ ਗਏ ਹਨ, ਪਰ ਮਾਈ ਭਾਗੋ ਦਾ ਹੌਸਲਾ ਓਨ੍ਹਾਂ ਹੀ ਹੈ। ਅੱਗ ਵਾਂਗ ਹਿੰਮਤ ਤੇ ਦਲੇਰੀ ਹੈ, ਸਗੋਂ ਉਹ ਅੱਗੇ ਨਾਲੋਂ ਵਧੀਕ ਜੋਸ਼ ਵਿਚ ਹੈ। ਉੱਚਾ ਲੰਮਾ ਕੱਦ, ਸੁੰਦਰ ਚੇਹਰਾ, ਹੱਥ ਵਿਚ ਸਾਂਗ ਲਈ ਖੜੀ ਸੀ। ਵੈਰੀ ਦੇ ਸਿਪਾਹੀ ਇਸਤ੍ਰੀ ਜਾਣ ਕੇ ਹੱਲਾ ਕਰਨ ਲਈ ਅੱਗੇ ਵਧੇ, ਪਰ ਉਹ ਹਰ ਵਾਰ ਅੱਗੇ ਵਧਣ ਵਾਲੇ ਨੂੰ ਮੌਤ ਦਾ ਸਵਾਦ ਦਿਖਾਉਂਦੀ ਚਲੀ ਜਾਂਦੀ ਹੈ। ਮਰਨ ਵਾਲਿਆਂ ਦੇ ਉਹਦੇ ਅੱਗੇ ਪਿੱਛੇ, ਸੱਜੇ ਤੇ ਖੱਬੇ ਢੇਰ ਲਗ ਗਏ ਹਨ। ਜਿਹਨਾਂ ਦੇ ਵਿਚ ਓਹ ਖੜੋਤੀ ਦੂਰੋਂ ਵੇਖਣ ਤੇ ਗਲੇ

ਤਕ ਗੱਡੀ ਹੋਈ ਜਾਪਦੀ ਹੈ, ਪਰ ਹੱਥਾਂ ਵਿਚ ਉਹੋ ਫੁਰਤੀ ਹੈ । ਦਿਲ ਉਸੇ ਤਰ੍ਹਾਂ ਨਿਡਰ ਹੈ ।

ਪਾਠਕ ! ਬਹਾਦਰ ਦੀ ਫੌਜ ਦੀ ਲੜਾਈ ਨਹੀਂ । ਇਕ ਪਾਸੇ ਦਸ ਹਜ਼ਾਰ ਜਵਾਨ ਹਨ ਤੇ ਆਪ ਸਰਹਿੰਦ ਦਾ ਸੂਬਾ ਉਹਨਾਂ ਦੀ ਕਮਾਨ ਕਰ ਰਿਹਾ ਹੈ । ਇਧਰ ਚਾਲੀ ਜਵਾਨ ਇਕ ਤੀਵੀਂ ਦੀ ਕਮਾਨ ਵਿਚ ਖੜੇ ਹਨ, ਤੇ ਓਹਦੀ ਚੰਗੀ ਸਕੀਮ ਅਨੁਸਾਰ ਸ਼ਹੀਦੀ ਦੇ ਚਾਅ ਵਿਚ ਆਪਣੀ ਜਾਨ੍ਹ ਤੇ ਖੇਡ ਰਹੇ ਹਨ ।

ਹੁਣ ਸਿੱਖਾਂ ਦੀ ਗਿਣਤੀ ਬਹੁਤ ਘੱਟ ਰਹਿ ਗਈ ਹੈ । ਪਰ ਜਿੰਨੀ ਰਹਿ ਗਈ ਹੈ ਉਹ ਭੀ ਫਟੱੜ ਤੇ ਨਿਢਾਲ ਹਨ । ਥਕ ਗਏ ਹਨ, ਪਰ ਅੱਜੇ ਭੀ ਓਹੋ ਸੂਰਮਤਾ ਹੈ । ਮਾਨੋਂ ਕਿ ਉਹਨਾਂ ਨੇ ਹੁਣੇ ਹੀ ਲੜਾਈ ਅਰੰਭ ਕੀਤੀ ਹੈ ਤੇ ਉਹਨਾਂ ਨੂੰ ਇਹ ਪਤਾ ਹੀ ਨਹੀਂ ਸੀ, ਕਿ ਵੈਰੀ ਦੀ ਗਿਣਤੀ ਕਿੰਨੀ ਹੈ ਜਿਸ ਦੇ ਨਾਲ ਉਹ ਲੜ ਰਹੇ ਹਨ । ਵੈਰੀ ਦੀ ਫੌਜ ਵਧੀਕ ਹੋਣ ਦਾ ਡਰ ਨਹੀਂ । ਆਪਣੇ ਘੱਟ ਹੋਣ ਦਾ ਤੌਖ਼ਲਾ ਨਹੀਂ । ਵੈਰੀ ਦੇ ਕੋਲ ਅਨਗਿਣਤ ਲੜਾਈ ਦਾ ਸਮਾਨ ਹੋਣ ਦਾ ਭੈ ਨਹੀਂ ਤੇ ਆਪਣੇ ਕੋਲ ਗੋਲੀ ਬਰੂਦ ਮੁੱਕ ਜਾਣ ਦੀ ਚਿੰਤਾ ਨਹੀਂ ।

ਦਿਨ ਢੱਲਣ ਲੱਗਾ, ਸੂਬੇ ਦੀ ਫੌਜ ਤ੍ਰਿਖਾ ਨਾਲ ਆਤੁਰ ਹੋ ਗਈ । ਸੂਬਾ ਆਪ ਹਫ਼ ਗਿਆ ਸੰਘ ਖੁਸ਼ਕ ਹੋ ਗਿਆ । ਬੁਲ੍ਹ ਸੁਕ ਗਏ । ਜੀਭ ਤਾਲੂ ਲਗ ਗਈ । ਫੌਜ ਦੀ ਹਾਲਤ ਇਸ ਤੋਂ ਭੀ ਭੈੜੀ ਸੀ । ਪਾਣੀ ਦੀ ਭਾਲ ਹੋਣ ਲੱਗੀ, ਪਰ ਓਥੇ ਪਾਣੀ ਕਿਥੇ ਪਿਆ ਸੀ ? ਰਾਏ ਕਪੂਰੇ ਨੂੰ ਪੁੱਛਿਆ ਤਾਂ ਉਸ ਨੇ ਉੱਤਰ ਵਿਚ ਆਖਿਆ ਕਿ ਅੱਗੇ ਬਾਰ੍ਹਾਂ ਪੰਦਰਾਂ ਕੋਹਾਂ ਤਕ ਪਾਣੀ ਨਹੀਂ ਲਭੇਗਾ । ਸ਼ਾਹੀ ਫੌਜ ਲਈ ੧੨-੧੫ ਕੋਹ ਤਾਂ ਇਕ ਪਾਸੇ ਰਿਹਾ, ਦਸ ਬਾਰ੍ਹਾਂ ਮੀਲ ਜਾਣਾ ਵੀ ਔਖਾ ਹੋਇਆ ਹੋਇਆ ਸੀ, ਫੌਜ ਦੇ ਪੈਰ ਉੱਖੜ ਗਏ । ਸਿਪਾਹੀਆਂ ਦੇ ਦਿਲ ਟੁੱਟ ਗਏ, ਹੌਸਲੇ ਛੱਡ ਦਿਤੇ ਤੇ ਮੈਦਾਨ ਵਿਚੋਂ ਪਿੱਛੇ ਨੂੰ ਨਸ ਪਏ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਣਭੂਮੀ ਵਿਚ ਆਏ, ਇਕ ਇਕ ਸਿਖ ਨੂੰ ਆਪ ਲੱਭਦੇ ਢੂੰਡਦੇ ਤੇ ਚੁੱਕ ਚੁੱਕ ਪਿਆਰ ਕਰਦੇ ਗੋਦ ਵਿਚ ਲੈ ਕੇ ਮੂੰਹ ਪੂੰਝਦੇ । ਓਹਨਾਂ ਦੀ ਬਹਾਦਰੀ ਸਮਾਚਾਰ ਤੇ ਦਲੇਰੀ ਦੇ ਹਾਲ ਖਾਲਸਾ ਜੀ ਨੂੰ ਸੁਣਾਉਂਦੇ ਸਨ ।

ਇੰਨੇ ਨੂੰ ਗੁਰੂ ਜੀ ਇਕ ਸਹਿਕਦੇ ਸਿੱਖ ਕੋਲ ਪੁੱਜੇ ਜੋ ਅੰਤਮ ਸਵਾਸਾਂ ਤੇ ਸੀ, ਇਸ ਦਾ ਨਾਮ ਭਾਈ ਮਹਾਂ ਸਿੰਘ ਸੀ । ਗੁਰੂ ਜੀ ਨੇ ਆਪਣੇ ਪਵਿਤ੍ਰ ਹੱਥਾਂ ਨਾਲ ਉਹਦਾ ਸਿਰ ਚੱਕਿਆ । ਗੋਡਿਆਂ ਤੇ ਰੱਖਿਆ, ਦੁਪੱਟੇ ਨਾਲ ਚੇਹਰਾ ਸਾਫ ਕੀਤਾ ਤੇ ਮੂੰਹ ਵਿਚ ਪਾਣੀ ਪਾਇਆ । ਭਾਈ ਮਹਾਂ ਸਿੰਘ ਜੀ ਫੱਟਾਂ ਨਾਲ ਚੂਰ ਹੋ ਚੁੱਕੇ ਸਨ । ਕਮਜ਼ੋਰੀ ਹੱਦੋਂ ਵੱਧ ਚੁੱਕੀ ਸੀ । ਅੱਖਾਂ ਖੋਲ੍ਹੀਆਂ, ਨਿਗਾਹ ਚੁੱਕ

ਕੇ ਡਿੱਠਾ ਤਾਂ ਆਪਣੇ ਆਪ ਨੂੰ ਗੁਰੂ ਸਾਹਿਬ ਦੀ ਗੋਦ ਵਿਚ ਵੇਖਿਆ। ਭਾਈ ਮਹਾਂ ਸਿੰਘ ਦੀ ਉਸ ਵੇਲੇ ਦੀ ਖੁਸ਼ੀ ਦਾ ਅਨੁਮਾਨ ਕਰਨਾ ਕਠਨ ਹੈ। ਸੰਘ ਰੁਕ ਗਿਆ। ਹਜ਼ਾਰ ਯਤਨ ਕੀਤਿਆਂ ਭੀ ਮੂੰਹੋਂ ਇਕ ਗੱਲ ਨਾ ਨਿਕਲ ਸਕੀ। ਹੁਣ ਕਮਜ਼ੋਰ ਹੱਥ ਚੁੱਕਣ ਲੱਗਾ। ਪਰ ਉਨ੍ਹਾਂ ਵਿਚ ਭੀ ਸ਼ਕਤੀ ਕਿੱਥੇ ਸੀ ? ਉਹ ਭੀ ਕੰਬਣ ਲੱਗੇ, ਮਸਾਂ ਮਸਾਂ ਦੋਵੇਂ ਹੱਥ ਜੋੜੇ। ਮਾਨੋਂ ਕਿ ਅੰਤ ਸਮੇਂ ਦੇ ਦਰਸ਼ਨਾਂ ਲਈ ਇਹ ਧੰਨਵਾਦ ਸੀ, ਗੁਰੂ ਸਾਹਿਬ ਨੇ ਖੁਸ਼ ਹੋ ਕੇ ਆਖਿਆ "ਬੇਟਾ ! ਕੁਛ ਮੰਗ?" ਮਹਾਂ ਸਿੰਘ ਦਾ ਮੂੰਹ ਖੁੱਲਾ, ਬੁਲ੍ਹ ਫਰਕੇ, ਪਰ ਆਵਾਜ਼ ਐਨੀ ਨੀਵੀਂ ਸੀ ਕਿ ਸੁਣੀ ਨਾ ਗਈ। ਗੁਰੂ ਸਾਹਿਬ ਨੇ ਓਸ ਦੇ ਮੂੰਹ ਦੇ ਕੋਲ ਕੰਨ ਲੈ ਜਾ ਕੇ ਸੁਣਿਆ। ਆਵਾਜ਼ ਇਹ ਸੀ ਕਿ :

ਬੇਦਾਵਾ ਲਿਖਣ ਵਾਲੇ ਸਿੱਖਾਂ ਦਾ ਅਪ੍ਰਾਧ ਬਖਸ਼ਿਆ ਜਾਵੇ !

ਗੁਰੂ ਸਾਹਿਬ ਨੇ ਤਿੰਨ ਵਾਰੀ ਕੁਛ ਮੰਗਣ ਲਈ ਫੁਰਮਾਇਆ। ਭਾਈ ਮਹਾਂ ਸਿੰਘ ਨੇ ਤਿੰਨੇ ਵਾਰ ਇਹ ਮੰਗਿਆ। ਮਹਾਂ ਸਿੰਘ ਦੀ ਮਹਾਂ ਆਤਮਾ ਦਾ ਇਹ ਮਹਾਂ ਆਸ਼ਾ ਦੇਖ ਕੇ ਗੁਰੂ ਸਾਹਿਬ ਜੀ ਨੇ 'ਧੰਨ ਸਿੱਖੀ' 'ਧੰਨ ਸਿੱਖੀ' 'ਧੰਨ ਸਿੱਖੀ' ਤਿੰਨ ਵਾਰੀ ਕਿਹਾ। ਬੇਦਾਵੇ ਵਾਲਾ ਕਾਗਜ ਖੀਸੇ ਵਿਚੋਂ ਕੱਢਿਆ। ਭਾਈ ਮਹਾਂ ਸਿੰਘ ਜੀ ਨੂੰ ਵਿਖਾਇਆ ਤੇ ਪਾੜ ਸੁੱਟਿਆ। ਭਾਈ ਮਹਾਂ ਸਿੰਘ ਦੀ ਆਤਮਾ ਨਾਸ਼ਵੰਤ ਸਰੀਰ ਨੂੰ ਛੱਡ ਕੇ ਅਮਰਾ ਪੁਰੀ ਨੂੰ ਚਲੀ ਗਈ।

ਗੁਰੂ ਸਾਹਿਬ ਦੀ ਸੇਵਾ ਵਿਚ ਬੇਨਤੀ ਕੀਤੀ ਗਈ ਕਿ ਇਕ ਫੱਟੜ ਇਸਤ੍ਰੀ ਝਾੜੀਆਂ ਵਿਚ ਪਈ ਹੈ। ਗੁਰੂ ਜੀ ਓੱਥੇ ਪੁੱਜੇ। ਮਾਈ ਭਾਗੋ ਸੈਂਕੜੇ ਲੋਥਾਂ ਦੇ ਵਿਚਕਾਰ ਪਈ। ਵੇਖਣ ਤੋਂ ਜਾਪਦਾ ਸੀ ਕਿ ਸਾਰੇ ਓਸੇ ਦੀ 'ਸਾਂਗ' ਦੇ ਹੀ ਸ਼ਿਕਾਰ ਹਨ , ਗੁਰੂ ਜੀ ਨੇ ਓਹਦੇ ਮੂੰਹ ਵਿਚ ਪਾਣੀ ਪਾਇਆ। ਫੱਟ ਧੋਤੇ , ਮਲ੍ਹਮ ਲਾਈ, ਪੱਟੀ ਬੱਧੀ, ਮਾਈ ਭਾਗੋ ਨੂੰ ਹੋਸ਼ ਆਈ। ਗੁਰੂ ਸਾਹਿਬ ਦੇ ਦਰਸ਼ਨ ਕਰਕੇ ਸੀਸ ਨਿਵਾਇਆ। ਗੁਰੂ ਜੀ ਨੇ ਪ੍ਰਸੰਨ ਹੋ ਕੇ ਕੁਛ ਮੰਗਣ ਲਈ ਫੁਰਮਾਇਆ। ਮਾਈ ਭਾਗੋ ਨੇ ਕਿਹਾ :

ਦਰਸ ਭਏ ਅਬ ਕ੍ਰਿਪਾ ਕੀਜਹਿ ।
ਸੁਤ ਅਪਰਾਧ ਨ ਪਿਤ ਚਿਤ ਗੀਜਹਿ ।
ਪੁਰ ਅਨੰਦ ਜਿਸ ਮਾਝੇ ਵਾਰੇ ।
ਦੀਨ ਬਿਦਾਵਾ ਸਿਦਕ ਪ੍ਰਹਾਰੇ।
ਮੇਲ ਲੇਹੁ ਟੂਟੀ ਸੋ ਫਾਰੋ ।
ਪਤਿਤ ਸੁਪਾਵਨ ਬਿਰਦ ਸੰਭਾਰੋ ।

ਸਿਖ ਮਾਈ ਭਾਗੋ ਦੀ ਸੂਰਮਤਾ, ਪੰਥਕ ਪਿਆਰ ਤੇ ਕੌਮੀ ਦਰਦ ਵੇਖ ਕੇ

ਚਕ੍ਰਿਤ ਰਹਿ ਗਏ । ਮਾਈ ਭਾਗੋ ਦੀ ਟੁੱਟੀ ਗੰਢਨ ਦੀ ਪ੍ਰਾਰਥਨਾ ਨੇ ਸਭਨਾਂ ਨੂੰ ਗਦ ਗਦ ਕਰ ਦਿਤਾ । ਸਾਰੇ ਉਸ ਦੀ ਨਿਸ਼ਕਾਮ ਮੰਗ ਤੋਂ ਦੰਗ ਹੋ ਗਏ ।

ਕੁਛ ਮਿੰਟਾਂ ਦੀ ਵਿਸਮਾਦੀ ਚੁੱਪ ਮਗਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ :

"ਪੁੱਤ੍ਰੀ ! ਬੇਦਾਵੇ ਵਾਲੇ ਕਾਗਜ਼ ਪਾੜ ਸੁਟਿਆ ਹੈ। ਟੁੱਟੀ ਗੰਢੀ ਗਈ ਹੈ। ਤੁਸੀਂ ਆਪਣਾ ਲਹੂ ਡੋਲ੍ਹਕੇ ਵਿਛੜਿਆਂ ਨੂੰ ਮੇਲਿਆ। ਏਥੇ ਸ਼ਹੀਦੀ ਪਾਉਣ ਵਾਲੇ ਮੁਕਤ ਹੋਏ । ਓਹਨਾਂ ਦੀ ਕੁਰਬਾਨੀ ਨਾਲ ਏਸ ਥਾਂ ਦਾ ਨਾਂ ਖਦਰਾਣੇ ਦੀ ਥਾਂ ਅੱਜ ਤੋਂ ਮੁਕਤਸਰ ਹੋਇਆ ।

"ਤੁਹਾਡੀ ਸੇਵਾ ਪ੍ਰਵਾਨ ਹੋਈ, ਤੁਹਾਡੀ ਬਹਾਦਰੀ ਦਾ ਸਾਕਾ ਮੋਏ ਦਿਲਾਂ ਵਿਚ ਰੂਹ ਫੂਕੇਗਾ। ਤੁਹਾਡਾ ਕੰਮ ਚਾਨਣ ਮੁਨਾਰਾ ਬਣੇਗਾ। ਤੁਹਾਡਾ ਨਾ ਹਰ ਥਾਂ ਆਦਰ ਤੇ ਸਤਿਕਾਰ ਨਾਲ ਲਿਆ ਜਾਏਗਾ। ਤੁਹਾਡਾ ਜੀਵਨ ਇਸਤ੍ਰੀਆਂ ਲਈ ਮਾਣ ਦਾ ਕਾਰਣ ਬਣੇਗਾ ਤੇ ਤੁਹਾਡੀ ਕਰਨੀ ਉੱਤੇ ਮਰਦ ਫ਼ਖ਼ਰ ਕਰਨਗੇ।"

# ਸਿੰਘਣੀਆਂ ਦੀ ਬੀਰਤਾ
# ਅਤੇ
# ਸ਼ਹੀਦ ਗੰਜ ਸਿੰਘਣੀਆਂ ਲਾਹੌਰ

ਅੱਜ ਗਰਮੀ ਪੂਰੇ ਜੋਬਨ ਵਿੱਚ ਹੈ, ਤਪਸ਼ ਦੇ ਅੰਗਿਆਰ ਬਰਸ ਰਹੇ ਹਨ, ਏਨ੍ਹਾਂ ਦਿਨਾਂ ਦੀਆ ਕੜਕਵੀਆਂ ਦੁਪਹਿਰਾਂ ਸਭ ਸੁੱਧਾਂ ਭੁਲਾ ਰਹੀਆਂ ਹਨ, ਜਿਸ ਪਾਸੇ ਤੱਕੋ ਪੰਜੇ ਭੱਠ ਬਲ ਰਹੇ ਹਨ, ਸੰਸਾਰ ਦਾ ਹਰ ਇਕ ਪ੍ਰਾਣੀ ਘਬਰਾਹਟ ਵਿੱਚ ਬੇਹਬਲ ਹੈ ਅਤੇ ਇਸ ਗਰਮੀ ਦੇ ਕਲੇਸ਼ ਕੋਲੋਂ ਬਚਨ ਵਾਸਤੇ ਜ਼ਰੂਰ ਕੁਝ ਨਾ ਕੁਝ ਓੜ ਤੋੜ ਕਰ ਰਿਹਾ ਹੈ, ਅਮੀਰ ਲੋਕ ਏਨਾਂ ਦਿਨਾਂ ਵਿਚ ਪਹਾੜਾਂ ਅੰਦਰ ਜਾ ਕੇ ਛੱਪ ਜਾਂਦੇ ਹਨ ਅਤੇ ਵਿਚਾਰੇ ਗ਼ਰੀਬ ਘਰ ਬੈਠੇ ਹੀ ਵਿਤ ਅਨੁਸਾਰ ਹੱਥ ਪੈਰ ਮਾਰਕੇ ਏਹ ਭਿਆਵਲੇ ਦਿਨ ਕੱਟ ਲੈਂਦੇ ਹਨ। ਜਿਨ੍ਹਾਂ ਚਿਰ ਸੂਰਜ ਭਗਵਾਨ ਹੋਰੀ ਗਗਨ ਮੰਡਲ ਵਿੱਚ ਟਹਿਲਦੇ ਰਹਿਣ ਓਨਾਂ ਚਿਰ ਕਿਸੇ ਦੀ ਮਜਾਲ ਨਹੀਂ ਜੋ ਸਨਮੁਖ ਫ਼ਟਕ ਸਕੇ, ਧੁੱਪ ਦੀ ਡਰਾਉਣੀ ਸ਼ਕਲ ਵੇਖ ਕੇ ਛੋਟਿਆਂ ਵਡਿਆਂ ਦੇ ਦਿਲ ਕੰਬ ਜਾਂਦੇ ਹਨ ਅਤੇ ਉਹ ਘਰ ਦੀ ਕਿਸੇ ਅੰਧੇਰੀ ਕੋਠੜੀ ਵਿਚ ਸਿਰ ਲੁਕਾ ਕੇ ਜਾ ਬੈਠਦੇ ਹਨ। ਅਤੇ ਜਿਨ੍ਹਾਂ ਚਿਰ ਤੇੜੀ ਲੋ ਆਨ ਕੇ ਧੁੱਪ ਦੀ ਦੱਸ ਪਾਂਦੀ ਰਵੇ ਓਨਾਂ ਚਿਰ ਬਾਹਰ ਨਿਕਲਨ ਦਾ ਹੌਸਲਾ ਨਹੀਂ ਕਰ ਸਕਦੇ, ਇਸ ਵੇਲੇ ਪੱਖੇ ਤੋਂ ਬਿਨਾਂ ਹੋਰ ਕੋਈ ਸਹਾਇਕ ਨਜ਼ਰ ਨਹੀਂ ਆਉਂਦਾ ਪਰ ਪੱਖਾ ਝਲਦਿਆਂ ਭੀ ਬਾਂਹਾਂ ਨੂੰ ਖਲੀਆਂ ਤੇ ਕੜੁਲ ਪੈ ਜਾਂਦੇ ਹਨ, ਇਸ ਮਹੀਨੇ ਦੇ ਪਹਾੜ ਪਹਾੜ ਜਿਡੇ ਦਿਨ ਭੀ ਬਿਤਾਣੇ ਮੁਸ਼ਕਲ ਹੋ ਜਾਂਦੇ ਹਨ, ਖ਼ਬਰੇ ਇਸ ਮਹੀਨੇ ਨੂੰ ਸਭ ਨਾਲੋਂ ਵੱਡਾ ਸਮਝਕੇ ਹੀ ਇਸ ਦਾ ਨਾਮ ਜੇਠ੍ਹ ਰਖਿਆ ਗਿਆ ਸੀ।

ਇਸ ਗੱਲ ਨੂੰ ਕੌਣ ਨਹੀਂ ਜਾਣਦਾ ਕਿ ਮਹਾਰਾਜ ਹੁਨਾਲਾ ਜੇਠ ਦੇ ਮਹੀਨੇ ਵਿਚ ਆਪਣੀਆਂ ਸਾਰੀਆਂ ਫ਼ੌਜਾਂ ਲੈਕ ਸੰਗ੍ਰਾਮ ਵਿਚ ਜੂਝਨ ਲਈ ਆ ਪਹੁੰਚਦਾ ਹੈ, ਕਿਸੇ ਨੇ ਸੱਚ ਆਖਿਆ ਹੈ ਕਿ–

*ਚੇਤ ਹੁਨਾਲਾ ਜੰਮਿਆਂ ਵੈਸਾਖ ਚੜ੍ਹਾਈ ਹੋ।*
*ਲੈਕੇ ਫ਼ੌਜਾਂ ਆਇਆ ਜੇਠ ਲੜਾਈ ਹੋ।*
*ਹਾੜ ਮਹੀਨਾਂ ਜੂਝਿਆ ਸਾਰੇ ਜਾਨਣ ਲੋਗ।*
*ਸੌਣ ਹੁਨਾਲਾ ਮਾਰਿਆ ਭਾਦੋਂ ਕੀਤਾ ਸੋਗ।*

ਗੱਲ ਕੀ ਅੱਜ ਹੁਨਾਲਾ ਆਪਣਾ ਪੂਰਾ ਬਲ ਵਿਖਾ ਰਿਹਾ ਹੈ, ਹਰ ਪਾਸੇ ਤ੍ਰਾਸ ਤ੍ਰਾਸ ਹੋ ਰਹੀ ਹੈ, ਇਸਦੇ ਤਿਖ਼ੇ ਸ਼ਸਤ੍ਰਾਂ ਨਾਲ ਘਾਇਲ ਹੋਏ ਹੋਏ ਨਰ ਨਾਰੀ ਪਾਣੀ ਪਾਣੀ ਕੂਕ ਰਹੇ ਹਨ, ਇਸ ਭਿਆਨਕ ਸਮੇਂ ਵਿੱਚ ਲਾਹੌਰ ਸ਼ਹਿਰ ਦੇ ਅੰਦਰ ਡਾਢਾ ਕਹਿਰ ਵਰਤ ਰਿਹਾ ਹੈ, ਦਿੱਲੀ ਦਰਵਾਜੇ ਤੋਂ ਬਾਹਰ ਭਾਈ ਤਾਰੂ ਸਿੰਘ ਜੀ ਦੇ ਸ਼ਹੀਦ ਗੰਜ ਦੇ ਸਾਹਮਣੇ ਦੋ ਸੌ ਸਿੰਘਣੀਆਂ ਦਾ ਇਕ ਟੋਲਾ ਨਜ਼ਰ ਬੰਦੀ ਵਿੱਚ ਬੰਦ ਹੈ, ਸਮੇਂ ਦਾ ਹਾਕਮ ਮੀਰ ਮਨੂੰ ਅਨੇਕ ਤਰ੍ਹਾਂ ਕਸ਼ਟ ਦੇ ਰਿਹਾ ਹੈ, ਏਨਾਂ ਵਿਚਾਰੀਆਂ ਨੂੰ ਦੁਖਾਨ ਵਾਸਤੇ ਨਵੇਂ ਸੂਰਜ ਕੋਈ ਨਾ ਕੋਈ ਨਵੀਂ ਕਾਢ ਸੋਚੀ ਜਾਂਦੀ ਹੈ, ਸਵੇਰ ਸਾਰ ਹੀ ਸਵਾ ਸਵਾ ਮਣ ਦਾਣੇ ਇੱਕ ਇੱਕ ਨੂੰ ਪੀਹਣ ਵਾਸਤੇ ਦਿੱਤੇ ਜਾਂਦੇ ਹਨ, ਅੱਧੀ ਅੱਧੀ ਰੋਟੀ ਅਤੇ ਇਕ ਇਕ ਛੰਨਾਂ ਪਾਣੀ ਦਾ ਦੇਕੇ ਮੁੜ ਅੱਠ ਪਹਿਰ ਏਨ੍ਹਾਂ ਨਿਮਾਣੀਆਂ ਦੀ ਵਾਤ ਪੁੱਛਣੀ ਉਨ੍ਹਾਂ ਜਾਲਮਾਂ ਵਾਸਤੇ ਕਸਮ ਹੈ। ਏਹੋ ਜਹੀ ਸਾੜਨੀ ਰੁੱਤ ਵਿੱਚ ਏਹੇ ਜਹੇ ਤਸੀਹੇ ਸਹਾਰਣੇਂ ਕੋਈ ਸੌਖੀ ਖੇਡ ਨਹੀਂ, ਹੇ ਰੱਬਾ! ਤੂੰ ਬੜਾ ਬੇਅੰਤ ਹੈਂ, ਪ੍ਰੇਮੀਆਂ ਨੂੰ ਏਹੋ ਜਹੀਆਂ ਕਠਿਨ ਘਾਟੀਆਂ ਵਿੱਚ ਸੁੱਟਕੇ ਪਤਾ ਨਹੀਂ ਤੈਨੂੰ ਕੀ ਸੁਆਦ ਆਉਂਦਾ ਹੈ? ਘਰ ਦੇ ਸਾਰੇ ਜੀਅ ਵਿਛੜਕੇ ਖੇਰੂੰ ਖੇਰੂੰ ਹੋ ਚੁੱਕੇ ਹਨ ਮਰਦ ਜੰਗਲਾਂ ਦੀਆਂ ਝੁਗੀਆਂ ਜਾਂ ਬੇਰਿਆਂ ਵਿਚ ਦਿਨ ਕੱਟ ਰਹੇ ਹਨ, ਏਹ ਵਿਚਾਰੀਆਂ ਨਿਆਸਰੀਆਂ ਜ਼ਾਲਮ ਮੀਰ ਮੰਨੂੰ ਦੇ ਪੰਜੇ ਵਿਚ ਇਸ ਤਰ੍ਹਾਂ ਦੇ ਦੁੱਖੜੇ ਭੋਗ ਰਹੀਆਂ ਹਨ, ਗੋਦੀਆਂ ਵਿਚ ਲੇਟੇ ਹੋਏ ਭੁੱਖੇ ਅਤੇ ਤਿਹਾਏ ਜਾਤਕ ਵਿਲੂੰ ਵਿਲੂੰ ਦੀ ਕੂਲ ਬਿਲਾਹਟ ਵਿੱਚ ਲੁੱਛ ਰਹੇ ਹਨ! ਉਨ੍ਹਾਂ ਪਾਪੀਆਂ ਦੇ ਹਿਰਦੇ ਪਤਾ ਨਹੀਂ ਕਿਸ ਮਿੱਟੀ ਦੇ ਬਣੇ ਹੋਏ ਹਨ ਜੋ ਏਨ੍ਹਾਂ ਮਾਸੂਮ ਬੱਚਿਆਂ ਦੇ ਡੁੱਸਕਦੇ ਅਤੇ ਵਿਲਕਦੇ ਮੂੰਹਾਂ ਨੂੰ ਵੇਖਕੇ ਭੀ ਤਰਸ ਵਿੱਚ ਨਹੀਂ ਆਉਂਦੇ?

ਪਰ ਧੰਨ ਹਨ ਉਹ ਬੀਬੀਆਂ ਜਿਨ੍ਹਾਂ ਨੇ ਏਨ੍ਹਾਂ ਦੁੱਖਾਂ ਨੂੰ ਖਿੜੇ ਮੱਥੇ ਸਹਾਰ ਕੇ ਸਿੱਖੀ ਬਾਣੇ ਦੀ ਲਾਜ ਰੱਖ ਵਖਾਈ ਅਤੇ ਦੁਨੀਆਂ ਨੂੰ ਏਹ ਸਾਬਤ ਕਰਕੇ ਦਸ ਦਿਤਾ ਕਿ ਜਿਥੇ ਗੁਰੂ ਜੀ ਦੇ ਸਿਖ ਇਤਨੀਆਂ ਕੁਰਬਾਨੀਆਂ ਕਰ ਸਕਦੇ ਹਨ, ਉੱਥੇ ਸਿੰਘਣੀਆਂ ਭੀ ਕੋਈ ਘੱਟ ਹੌਸਲਾ ਨਹੀ ਰੱਖਦੀਆਂ, ਮੀਰ ਮਨੂੰ ਨੇ ਇਸਲਾਮ ਦਾ ਦੀਨ ਕਬੂਲ ਕਰਾਨ ਵਾਸਤੇ ਜੋ ਚਾਰਾ ਸੀ ਕਰਕੇ ਵੇਖ ਲਿਆ ਪਰ ਏਨ੍ਹਾਂ ਦੇ ਸਿਦਕ ਭਰੋਸੇ ਵਿਚ ਤਿਲ ਮਾਤ੍ਰ ਭੀ ਫ਼ਰਕ ਨਾ ਆਇਆ, ਏਨ੍ਹਾਂ ਦੁੱਖਾਂ ਤਸੀਹਾਂ ਵਿਚ ਕਈ ਸਿੰਘਣੀਆਂ ਸ਼ਹੀਦ ਭੀ ਹੋ ਗਈਆਂ! ਜੋ ਬੱਚ ਰਹੀਆਂ ਜਦ ਉਹ ਰੂਹਾਂ ਹੋਰ ਕਿਸੇ ਡਰ ਲਾਲਚ ਵਿਚ ਨਾ ਆਈਆਂ ਤਾ ਮੀਰ ਮੰਨੂੰ ਨੇ ਆਪਣੀ ਬੜੀ ਹੱਤਕ ਸਮਝੀ, ਕ੍ਰੋਧ ਵਿਚ ਆਪੇ ਤੋਂ ਬਾਹਰ ਹੋ ਗਿਆ, ਲੋਹਾ ਲਾਖਾ ਹੋ ਕੇ ਦੰਦੀਆਂ ਪੀਹਣ ਲਗਾ, ਆਪਣੇ ਨਾਲ ਕੁਝ ਹੋਰ ਸਾਥੀਆਂ ਨੂੰ ਲੈ ਕੇ ਏਨ੍ਹਾਂ ਭੋਰਿਆਂ ਵਿਚ ਆ ਗਿਆ, ਏਨਾਂ ਬਹੂ ਬੇਟੀਆਂ ਉਤੇ ਬਿਜਲੀ ਵਾਂਗ ਆ

ਕੜਕਿਆ, ਅੱਖਾਂ ਦੇ ਲਾਲ ਲਾਲ ਡੇਲੇ ਕੱਢਕੇ ਧਮਕੀਆਂ ਦੇ ਕੇ ਡਰਾਨ ਲਗਾ।

ਜਦ ਏਨ੍ਹਾਂ ਸ਼ੇਰਣੀਆਂ ਨੇ ਤੱਕਿਆ ਕਿ ਹੁਣ ਚੁੱਪ ਰਹਿਣ ਵਿਚ ਇਜ਼ਤ ਨੂੰ ਹੱਥ ਪੈਣ ਦਾ ਖ਼ਤਰਾ ਹੈ, ਤਾਂ ਗਰਜਕੇ ਆਖਿਆ ਕਿ ਮੀਰ ਮਨੂੰ! ਤੂੰ ਸਾਨੂੰ ਅਬਲਾ ਨਾ ਸਮਝੀਂ ਅਸਾਂ ਕਲਗੀਧਰ ਜੀ ਦਾ ਅੰਮ੍ਰਿਤ ਪਾਨ ਕੀਤਾ ਹੋਇਆ ਹੈ, ਤੂੰ ਯਾਦ ਰੱਖ ਤੇਰੇ ਡੂੰਮ ਡਰਾਵੇ ਅਤੇ ਗਿਦੜ ਭਬਕੀਆਂ ਸਾਡੇ ਅਚੱਲ ਮਨ ਉੱਤੇ ਏਨਾਂ ਹੀ ਅਸਰ ਪਾ ਸਕਦੀਆਂ ਹਨ ਜਿਨ੍ਹਾਂ ਕੁ ਮੱਛਰ ਦੀ ਟੱਕਰ ਨਾਲ ਪਹਾੜ ਉੱਤੇ ਅਸਰ ਪੈ ਸਕਦਾ ਹੈ। ਮੀਰ ਮਨੂੰ! ਇਕ ਦਿਨ ਮਰਨਾ ਸਭ ਨੇ ਜ਼ਰੂਰ ਹੈ, ਅਸੀ ਧਰਮੋਂ ਬੇ ਧਰਮ ਹੋ ਕੇ ਕਾਲਖ ਦਾ ਟਿੱਕਾ ਲੈਣ ਵਾਸਤੇ ਤਿਆਰ ਨਹੀਂ ਹਾਂ, ਅਸੀਂ ਤੇਰੇ ਦੀਨ ਨੂੰ ਕਬੂਲ ਕਰਨ ਵਿਚ ਅਤੇ ਸੁੱਚਾ ਹੀਰਾ ਦੇ ਕੇ ਕਚ ਖ਼ਰੀਦਨ ਵਿਚ ਕੋਈ ਫ਼ਖ਼ਰ ਨਹੀਂ ਸਮਝਦੀਆਂ, ਐ ਮੀਰ ਮਨੂੰ! ਤੈਨੂੰ ਇਸਤ੍ਰੀਆਂ ਉੱਤੇ ਸਾੜਕੇ ਮਾਰਨ ਵਿਚ ਸ਼ਰਮ ਨਹੀਂ ਆਉਂਦੀ? ਮਨ ਵਿਚ ਜ਼ਰਾ ਤੇ ਸੋਚ ਏਨਾਂ ਮਾਸੂਮ ਬੱਚਿਆਂ ਨੇ ਤੇਰਾ ਕੀ ਵਿਗਾੜਿਆ ਹੈ? ਏਨਾਂ ਬੇ-ਜ਼ਬਾਨਾਂ ਨੂੰ ਤੜਫਾਣਾ ਭੀ ਕੋਈ ਬਹਾਦਰੀ ਹੈ? ਦੇਖ ਕਿਸ ਤਰ੍ਹਾਂ ਵਿਲੂੰ ਵਿਲੂੰ ਕਰ ਰਹੇ ਹਨ, ਹਨੇਰ ਸਾਈਂ ਦਾ ਸਾਰਾ 2 ਦਿਨ ਏਨ੍ਹਾਂ ਵਿਚਾਰਿਆਂ ਨੂੰ ਪੀਣ ਵਾਸਤੇ ਪਾਣੀ ਨਹੀਂ ਮਿਲਦਾ, ਟੁੱਕਰ ਦੀ ਗ੍ਰਾਹੀ ਨੂੰ ਸਹਿਕਦੇ ਹੋਏ ਡੁੱਸਕ ਰਹੇ ਹਨ। ਤੂੰ ਚੇਤੇ ਰੱਖ ਏਨ੍ਹਾਂ ਦੀਆਂ ਭੁੱਖੀਆਂ ਆਂਦਰਾਂ ਜੋ ਇਸ ਵੇਲੇ ਤੇਰੀ ਜਾਨ ਨੂੰ ਰੋ ਰਹੀਆਂ ਹਨ ਏਨ੍ਹਾਂ ਦੀ ਕੁਰਲਾਹਟ ਰੱਬ ਜ਼ਰੂਰ ਸੁਣੇਗਾ ਅਤੇ ਤੈਨੂੰ ਹੱਥਾਂ ਦੀਆਂ ਦਿਤੀਆਂ ਦੰਦਾਂ ਨਾਲ ਖੋਹਲਣੀਆਂ ਪੈਣਗੀਆਂ।

ਮੀਰਮੰਨੂੰ-ਬੱਸ! ਬੱਸ!! ਬਹੁਤਾ ਬਕਵਾਸ ਨਾਂ ਕਰੋ, ਮੈਂ ਏਨ੍ਹਾਂ ਨਰਮ ਦਿਲ ਆਦਮੀ ਨਹੀਂ ਹਾਂ ਜੋ ਤੁਹਾਡੀਆਂ ਏਨ੍ਹਾਂ ਗੱਲਾਂ ਨੂੰ ਸੁਣ ਕੇ ਤੁਹਾਨੂੰ ਛੱਡਣ ਵਾਸਤੇ ਤਿਆਰ ਹੋ ਜਾਵਾਂਗਾ। ਬੱਸ ਤੁਹਾਡੇ ਵਾਸਤੇ ਇਕੋ ਹੀ ਰਸਤਾ ਹੈ, ਕਿ ਤੁਸੀਂ ਸਾਡੇ ਦੀਨ ਨੂੰ ਕਬੂਲ ਕਰਕੇ ਇਸ ਮੌਤ ਦੇ ਮੂੰਹ ਵਿਚੋਂ ਨਿਕਲ ਸਕਦੀਆਂ ਹੋ। ਨਹੀਂ ਤੇ ਯਾਦ ਰੱਖੋ ਤੁਹਾਡੇ ਸਿਰ ਉਤੇ ਦੁੱਖਾਂ ਤੇ ਅਜੇਹੀ ਬਿਜਲੀ ਕੜਕੇਗੀ ਕਿ ਤੁਹਾਨੂੰ ਏਹ ਸਾਰਾ ਗਿਆਨ ਭੁੱਲ ਜਾਏਗਾ।

ਸਿੰਘਣੀਆਂ-ਮੀਰਮੰਨੂੰ! ਤੂੰ ਭੁਲੇਖੇ ਵਿਚ ਹੈਂ! ਸਾਡਾ ਉਹ ਗਿਆਨ ਨਹੀਂ ਜੋ ਦੁੱਖਾਂ ਵਿਚ ਭੁੱਲ ਜਾਏ, ਅਸਾਂ ਤਾਂ ਏਹੋ ਸਮਝਿਆ ਹੋਇਆ ਹੈ:-

*ਸਿਖ ਗੁਰੂ ਦਾ ਉਹੀ ਹੈ ਸਿਦਕ ਵਾਲਾ,*
*ਜੇਹੜਾ ਦੁਖਾਂ ਨੂੰ ਦੇਖ ਨਾਂ ਮੂੰਹ ਮੋੜੇ।*
*ਇਕ ਸਿਕ ਰਖੇ ਗੁਰੂ ਆਪਣੇ ਦੀ,*
*ਹੋਰ ਸਾਰੇ ਸੰਸਾਰ ਦਾ ਮੋਹ ਤੋੜੇ।,*

**ਮਨੇਂ ਕਰੇ ਕਈ ਦੇ ਕੇ ਲੱਖ ਹੀਰੇ,**
**ਸੁਟੇ ਗੁਰੂ ਦੇ ਕਦਮਾਂ ਦੇ ਜਾਨ ਰੋੜੇ।**
**ਝਿੜਕੇ ਕੋਈ ਜੋ ਗੁਰੂ ਦਾ, ਦੇ ਤਾਹਨਾਂ,**
**ਸ਼ੁਕਰ ਸ਼ੁਕਰ ਕਰਕੇ ਸਗੋਂ ਹੱਥ ਜੋੜੇ।**

ਮੀਰ ਮਨੂੰ! ਤੂੰ ਦੁੱਖਾਂ ਦੀਆਂ ਬਿਜਲੀਆਂ ਕੜਕਾਕੇ ਭੀ ਸੱਧਰ ਲਾਹ ਲੈ, ਅਸੀਂ ਕਲਗੀਧਰ ਜੀ ਦੇ ਕਦਮਾਂ ਸਦਕਾ ਸੱਭ ਦੁੱਖੜੇ ਸਹਿਣ ਲਈ ਤਿਆਰ ਹਾਂ, ਮਾਈ ਭਾਗੋ ਦੀ ਲੋਰੀ ਸਾਨੂੰ ਚੰਗੀ ਤਰ੍ਹਾਂ ਯਾਦ ਹੈ।

ਮੀਰ ਮੰਨੂੰ ਗਲਾਂ ਕਰਣੀਆਂ ਸੌਖੀਆਂ ਹਨ ਪਰ ਜਦੋਂ ਸਿਰ ਉੱਤੇ ਆ ਬਣੇ ਉਸ ਵੇਲੇ ਸਭ ਪ੍ਰੇਮ ਭੁੱਲ ਜਾਂਦੇ ਹਨ, ਮੈਂ ਸਿੱਖਾਂ ਵਾਸਤੇ ਦਾਤ੍ਰੀ ਪੈਦਾ ਹੋਇਆ ਹਾਂ, ਮੈਂ ਸਿੱਖਾਂ ਦੀ ਜੜ੍ਹ ਮੇਖ ਕੱਟ ਕੇ ਸਦਾ ਲਈ ਅਲਖ ਮੁੱਕਾ ਦੇਣੀ ਹੈ।

ਸਿੰਘਣੀਆਂ–ਮੀਰ ਮੰਨੂੰ! ਸਾਡੀ ਅਲਖ ਮੁਕਾਣ ਵਾਲੇ ਕਈ ਮੁਕ ਗਏ, ਪਰ ਅਸੀਂ ਨਾ ਮੁਕੇ, ਤੂੰ ਆਪਣੇ ਆਪ ਨੂੰ ਦਾਤ੍ਰੀ ਦਸਦਾ ਹੈਂ ਪਰ ਇਸਦੇ ਉਤ੍ਰ ਵਿਚ ਅਸੀਂ ਭੀ ਏਹੋ ਆਖਿਆ ਕਰਦੇ ਹਾਂ ਕਿ–

**ਮੰਨੂੰ ਅਸਾਡੀ ਦਾਤ੍ਰੀ, ਅਸੀ ਮੰਨੂੰ ਦੇ ਸੋਏ।**
**ਜਿਉਂ ੨ ਮੰਨੂ ਵੰਢਦਾ, ਤਿਉਂ ੨ ਦੂਣੇ ਸਵਾਏ ਹੋਏ।**

ਏਨ੍ਹਾਂ ਗਲਾਂ ਨੂੰ ਸੁਣਕੇ ਮੀਰ ਮੰਨੂ ਦੇ ਸੱਤੀਂ ਕਪੜੀਂ ਅੱਗ ਲੱਗ ਗਈ, ਅਤੇ ਪਾਸ ਖਲੋਤੇ ਕਾਜ਼ੀ ਮੁਲਾਣਿਆਂ ਨੇ ਉਤੋਂ ਹੋਰ ਤੇਲ ਛਿੜਕ ਦਿਤਾ, ਜਿਸ ਕਰਕੇ ਕ੍ਰੋਧ ਦਾ ਭਾਂਬੜ ਬਲ ਉੱਠਿਆ, ਭਾਵੀ ਨੇ ਅੰਨ੍ਹਾਂ ਕਰ ਦਿਤਾ, ਫੂੰਕਾਰੇ ਛੱਡਨ ਲੱਗਾ, ਜਲਾਦਾਂ ਨੂੰ ਹੁਕਮ ਕੀਤਾ ਕਿ ਏਨ੍ਹਾਂ ਦੀਆਂ ਗੋਦੀਆਂ ਵਿਚੋਂ ਬਾਲਕ ਖੋਹ ਲਵੋ, ਅਤੇ ਉਨ੍ਹਾਂ ਦੇ ਟੁਕੜੇ ਕਰਕੇ ਏਨ੍ਹਾਂ ਦੀਆਂ ਝੋਲੀਆਂ ਵਿਚ ਪਾ ਦਿਓ।

ਬੀਬੀਆਂ ਇਸ ਹੁਕਮ ਨੂੰ ਸੁਣਕੇ ਵਾਹਿਗੁਰੂ ਵਾਹਿਗੁਰੂ! ਕਰ ਉਠੀਆਂ ਅਤੇ ਸੱਭ ਨੇ ਇਕ ਅਵਾਜ਼ ਵਿਚ ਹੋ ਕੇ ਆਖਿਆ ਕਿ ਐ ਜ਼ਾਲਮਾਂ! ਤੂੰ ਏਨ੍ਹਾਂ ਬੇਦੋਸ਼ਿਆਂ ਉਤੇ ਛੁਰੀ ਕਿਉਂ ਚਲਾਂਦਾ ਹੈਂ? ਏਨਾ ਨਿਆਣਿਆਂ ਨੇ ਤੇਰਾ ਕੀ ਖੋਹਿਆ ਹੈ? ਤੂੰ ਬਾਲ ਬਚੜਦਾਰ ਤੇ ਜਾਏ ਦੇ ਪਿਆਰ ਨੂੰ ਚੰਗੀ ਤਰ੍ਹਾਂ ਜਾਣਦਾ ਹੈ, ਜਿਵੇਂ ਤੈਨੂੰ ਅਪਣੀ ਸੰਤਾਨ ਪਿਆਰੀ ਲਗਦੀ ਹੈ ਸਾਨੂੰ ਭੀ ਏਹ ਓਸੇ ਤਰ੍ਹਾਂ ਪਿਆਰੇ ਲਗਦੇ ਹਨ, ਤੂੰ ਏਹ ਘੋਰ ਪਾਪ ਨਾ ਕਰ, ਏਹ ਘਾਓ ਬੜਾ ਦੁੱਖਦਾਈ ਹੈ, ਜ਼ਾਲਮਾਂ! ਓਹ ਸੱਲ ਨਾ ਲਾ ਜਿਸਦੀ ਮਰਮ ਪੱਟੀ ਨਾ ਹੋ ਸਕੇ! ਬੀਬੀਆਂ ਦੀ ਇਸ ਗੱਲ ਨੂੰ ਸੁਣਕੇ ਮੀਰ ਮੰਨੂ ਡਾਢੀ ਘੁਰਕੀ ਲੈਕੇ ਪਿਆ ਤੇ ਆਖਿਆ ਕਿ ਜੇ ਤੁਹਾਨੂੰ ਏਨ੍ਹਾਂ ਉੱਪਰ ਅਤੇ ਅਪਨੇ ਉੱਪਰ ਤਰਸ ਆਉਂਦਾ ਹੈ ਤਾਂ ਅਜੇ ਸਮਾਂ ਹੈ ਦੀਨ ਕਬੂਲ ਕਰ ਲਵੋਂ ਨਹੀਂ ਤਾਂ ਏਹ ਹੁਕਮ ਹੁਣ ਵਾਪਸ ਨਹੀਂ ਹੋ ਸਕਦਾ।

ਸਿੰਘਣੀਆਂ-(ਆਪਣੇ ਬੱਚਿਆਂ ਨੂੰ ਗਲ ਨਾਲ ਲਾਕੇ ਆਖਦੀਆਂ ਹਨ) ਲੌ ਬਚਿਓ ! ਹੁਣ ਤੁਸੀਂ ਜਾਓ ! ਭਾਈ ਮਨੀ ਸਿੰਘ ਜੀ ਨੇ ਵੱਡੀ ਉਮਰ ਵਿਚ ਬੰਦ ਬੰਦ ਕਟਾਏ ਸਨ, ਤੁਸੀਂ ਇਸ ਨਿਆਣੀ ਉਮਰ ਵਿਚ ਪੋਰੀ ਪੋਰੀ ਹੋ ਕੇ ਦੁਨੀਆਂ ਨੂੰ ਏਹ ਦਸ ਦਿਓ ਕਿ ਕਲਗੀਧਰ ਜੀ ਦਾ ਹਰ ਇਕ ਸਿੱਖ ਧਰਮ ਪਿੱਛੇ ਭਾਈ ਮਨੀ ਸਿੰਘ ਵਾਂਗ ਟੁਕੜੇ 2 ਹੋਣ ਨੂੰ ਤਿਹਾਇਆ ਤੁਹਾਡੀ ਉੱਡੀਕ ਵਿਚ ਖਲੋਤਾ ਹੋਇਆ ਹੈ, ਤੁਹਾਡਾ ਮੋਹ ਆਂਦਰਾਂ ਨੂੰ ਡਾਢੀ ਖਿੱਚ ਪਾ ਰਿਹਾ ਹੈ ਪਰ ਸਦਕੇ ਤੁਹਾਡੇ ਨਾਲੋਂ ਧਰਮ ਬਹੁਤਾ ਪਿਆਰਾ ਹੈ ਬੱਚਿਓ ! ਹਾਂ ਹਾਂ ਸਾਡੇਓ ਨੱਨ੍ਹਿਓਂ ਬੱਚਿਓ ! ਅਤੇ ਲਾਡਾਂ ਨਾਲ ਪਾਲੇ ਹੋਏ ਪੁੱਤ੍ਰੋ ! ਤੁਸੀਂ ਜਾਓ ਤੁਸੀਂ ਅਜੀਤ ਸਿਘ ਜੀ ਅਤੇ ਜੁਝਾਰ ਸਿੰਘ ਜੀ ਨਾਲੋਂ ਕੋਈ ਚੰਗੇ ਨਹੀਂ ਹੋ। ਜਦ ਕਲ਼ਗੀਆਂ ਵਾਲੇ ਨੇ ਏਹੋ ਜਹੇ ਲਾਲ ਕੁਹਾਨ ਲਗਿਆਂ ਸੰਕੋਚ ਕੋਲੋਂ ਕੰਮ ਨਹੀਂ ਸੀ ਲਿਆ, ਤਾਂ ਤੁਸੀਂ ਉਨ੍ਹਾਂ ਦੇ ਮੁਕਾਬਲੇ ਵੱਚ ਸੰਸਾਰ ਦੇ ਕੀੜੇ ਕੀ ਚੀਜ਼ ਹੋ? ਜਾਓ ਬੱਚਿਓ ! ਤੁਸੀ ਸਾਡੀਆਂ ਗੋਦੀਆਂ ਵਿਚੋਂ ਨਿਕਲ ਕੇ ਕਲ਼ਗੀਧਰ ਜੀ ਦੀ ਗੋਦ ਵਿਚ ਬਿਰਾਜੋ ਗੇ, ਜਾਓ, ਨਿਕੇ 2 ਬਹਾਦਰੋ ! ਸ਼ਹੀਦੀਆਂ ਪ੍ਰਾਪਤ ਕਰ, ਇਸ ਤਰ੍ਹਾਂ ਆਖਦਿਆਂ ਹੋਇਆਂ ਬੱਚਿਆਂ ਦੇ ਮੂੰਹ ਮੱਥੇ ਚੁੰਮੇ ਅਤੇ ਨੈਨ ਹੰਝੂ ਕੇਰਦਿਆਂ ਹੋਇਆ ਮਨਾਂ ਉਤੇ ਪੱਥਰ ਰੱਖ ਕੇ ਬੱਚਿਆਂ ਨੂੰ ਗੋਦਿਆਂ ਤੋਂ ਜੁਦਾ ਕਰ ਦਿੱਤਾ ਬੱਸ ਫੇਰ ਕੀ ਸੀ ਏਨ੍ਹਾਂ ਪੂੰਗ ਦੀਆਂ ਮੱਛੀਆਂ ਨੂੰ ਪਾਣੀ ਵਿਚੋਂ ਬਾਹਰ ਕੱਢਨ ਨਾਲ ਜੋ ਕੁਛ ਦਸ਼ਾ ਹੋਈ ਉਸਨੂੰ ਕਵੇਂ ਲਿਖਿਆ ਜਾ ਸਕਦਾ ਹੈ।

ਉਨ੍ਹਾਂ ਨਿਰਦਈ ਜ਼ਾਲਮਾਂ ਨੇ ਦੋ ਚਾਰ ਬੱਚਿਆਂ ਨੂੰ ਕੋਹ ਕੇ ਸੱਚ ਮੁਚ ਪੋਰੀ ੨ ਕਰ ਦਿੱਤਾ ਅਤੇ ਉਨਾਂ ਤੜਫ਼ ਰਹੇ ਟੁਕੜਿਆਂ ਨੂੰ ਉਨਾਂ ਮਾਵਾਂ ਦੀਆਂ ਝੋਲੀਆਂ ਵਿਚ ਪਾ ਕੇ ਕਈ ਤਰਾਂ ਦੇ ਕਬੋਲ ਉਚਾਰੇ, ਹਾਏ ! ਏਹ ਕਿਆ ਭਿਆਵਲਾ ਸੀਨ ਹੈ ! ਜਿਨ੍ਹਾਂ ਪੁਤ੍ਰਾਂ ਨੂੰ ਚੁੰਮ ਚੱਟਕੇ ਮਾਵਾਂ ਲਾਡ ਕਰਦੀਆਂ ਹੋਂਦੀਆਂ ਸਨ ਅੱਜ ਉਨਾਂ ਦੇ ਟੁੱਕੜੇ ਝੋਲੀਆਂ ਵਿਚ ਲੈ ਕੇ ਸੀਨੇ ਨਾਲ ਲਾ ਰਹੀਆਂ ਹਨ ਅਤੇ ਆਖ ਰਹੀਆਂ ਹਨ, ਆਓ ਸਾਡੇ ਛੋਟੇ ੨ ਮਨੀ ਸਿੰਘੋ ! ਜੀ ਆਇਆ ਨੂੰ ! ਸਾਡੀ ਕੁੱਖ ਸ਼ਫ਼ਲੀ ਹੋਈ ਅਤੇ ਤੁਹਾਡਾ ਦੇਹ ਧਾਰਨਾਂ ਸਕਾਰਥਾ ਹੋਇਆ, ਬੱਚਿਓ ! ਤੁਸੀਂ ਮੋਰੇ ਨਹੀਂ, ਤੁਸੀਂ ਸਦਾ ਵਾਸਤੇ ਅਮਰ ਹੋ ਗਏ ਹੋ, ਰਹਿੰਦੀ ਦੁਨੀਆਂ ਤਕ ਤੁਹਾਡਾ ਨਾਂ ਰਹੇਗਾ, ਕਲ਼ਗੀ ਧਰ ਜੀ ਦੇ ਦਰਬਾਰ ਵਿਚ ਪ੍ਰਵਾਨਗੀ ਪਾਓਗੇ, ਅੱਜ ਤੁਹਾਡੀ ਆਵਾਗਵਨ ਦੀ ਫ਼ਾਹੀ ਦਾ ਬਖੇੜਾ ਸਮਾਪਤ ਹੋ ਗਿਆ ਹੈ ਜਾਓ ਕਲਗੀਧਰ ਜੀ ਦੇ ਚਰਨਾਂ ਵਿੱਚ ਜਾਕੇ ਏਹ ਸਨੇਹਾ ਦੇਣਾ-

***ਕਲਗੀ ਵਾਲਿਆ ਕਦੀ ਤੇ ਵੇਖ ਆ ਕੇ,***
***ਕੀਕਨ ਗੁਜ਼ਰਦਾ ਸਮਾਂ ਨਿਮਾਣਿਆਂ ਦਾ।***
***ਡਾਂਵਾਂ ਡੋਲ ਹੋ ਰਹੀ ਹੈ ਦਸ਼ਾ ਸਾਡੀ,***

ਰਿਹਾ ਕੋਈ ਨਾ ਥਾਂ ਨਿਥਾਣਿਆਂ ਦਾ।
ਬਣਿਆਂ ਅਜ ਦੁਸ਼ਮਨ ਸਭ ਸੰਸਾਰ ਸਾਡਾ,
ਕੋਈ ਨਹੀਂ ਪੁੱਛਦਾ ਹਾਲ ਨਿਤਾਣਿਆਂ ਦਾ।
ਤੇਰਾ ਤਕਦੇ ਰਾਹ ਕਰਤਾਰ ਸਿੰਘਾ,
ਰੰਗ ਵੇਖਦੇ ਰੱਬ ਦੇ ਭਾਣਿਆਂ ਦਾ।

ਬੀਬੀਆਂ ਦੀਆਂ ਏਨ੍ਹਾਂ ਗੱਲਾਂ ਨੂੰ ਸੁਣ ਕੇ, ਜ਼ਾਲਮ ਭੀ ਹੈਰਾਨ ਹਨ ਕਿ ਏਹ ਕਿਸ ਮਿੱਟੀ ਦੇ ਘੜੇ ਹੋਏ ਹਨ, ਜਿਨਾਂ ਦੇ ਆਤਮਾਂ ਉਤੇ ਸੰਸਾਰ ਦਾ ਕੋਈ ਡਰ ਜਾਂ ਲਾਲਚ ਬਲ ਨਹੀਂ ਪਾ ਸਕਦਾ।

ਸਿਆਣੇ ਆਖ਼ਦੇ ਹਨ "ਵਿਨਾਸ਼ ਕਾਲੇ ਵਿਪ੍ਰੀਤ ਬੁਧੀ" ਮੀਰ ਮੰਨੂ ਉਨਾਂ ਜੱਲਾਦਾਂ ਨੂੰ ਫੇਰ ਹੁਕਮ ਦੇਂਦਾ ਹੈ, ਕਿ ਹੁਣ ਏਨਾਂ ਬਾਕੀ ਦੇ ਬੱਚਿਆਂ ਦੇ ਟੁਕੜੇ ਕਰਕੇ ਉਨ੍ਹਾਂ ਦੇ ਹਾਰ ਬਨਾਓ ਅਤੇ ਏਨ੍ਹਾਂ ਮਾਵਾਂ ਦੇ ਗਲਾਂ ਵਿਚ ਪਾ ਦਿਓ ਮੈ ਦੇਖਦਾ ਹਾਂ ਕਿ ਏਹ ਆਪਣਾ ਸਿਰੜ ਕਿਨਾ ਕੂ ਚਿਰ ਨਿਭਾਦੀਆਂ ਹਨ? ਇਸ ਕਮਲੇ ਮੀਰ ਮੰਨੂ ਨੂੰ ਏਹ ਪਤਾ ਨਹੀਂ ਕਿ-

ਪ੍ਰੇਮੀ ਪ੍ਰੇਮ ਨੂੰ ਲਾਜ ਨ ਮੂਲ ਲਾਂਣ,
ਜੋ ਕੁਛ ਬੀਤਦੀ ਸਿਰੇ ਤੇ ਝੱਲਦੇ ਨੇ।
ਭਾਵੇਂ ਲੱਖ ਮੁਸੀਬਤਾਂ ਪੇਸ਼ ਆਵਨ,
ਸਿਦਕ ਸਿਰੜ ਤੋਂ ਜਰਾਨਾ ਹੱਲਦੇ ਨੇ।
ਜੋ ਕੁਛ ਬੋਲਦੇ ਤੋਲਦੇ ਠੀਕ ਪੂਰਾ,
ਸਖੀ ਹੋਂਵਦੇ ਉਹ ਪੂਰੇ ਗੱਲ ਦੇ ਨੇ।
ਸਾਰੇ ਸੁਖ ਅਰਾਮ ਹਰਾਮ ਕਰਦੇ,
ਸਿਰ ਨੂੰ ਤਲੀ ਤੇ ਰੱਖ ਕੇ ਚੱਲਦੇ ਨੇ।

ਮੀਰ ਮੰਨੂ ਦੇ ਹੁਕਮ ਅਨੁਸਾਰ ਜਲਾਦ ਛੁਰੀਆਂ ਤਿਆਰ ਕਰਕੇ ਜਦ ਕਾਰਾ ਕਰਨ ਲਈ ਤਿਆਰ ਹੋ ਗਏ ਤਾਂ ਕੋਲੋਂ ਦੇਖਨ ਵਾਲੇ ਹੋਰ ਲੋਕਾਂ ਦੇ ਦਿਲ ਕੰਬ ਉੱਠੇ, ਕੁਝ ਆਦਮੀ ਅਗਾਂ ਵਧੇ ਮੀਰ ਮੰਨੂ ਕੋਲੋਂ ਆਗਿਆ ਲੈ ਕੇ ਏਨਾਂ ਬੀਬੀਆਂ ਨੂੰ ਸਮਝਾਨ ਵਾਸਤੇ ਆ ਖਲੋਤੇ, ਪੁਤ੍ਰਾਂ ਨੂੰ ਅਮੋਲਕ ਦਾਤ ਦਸ ਕੇ ਕਹਿਨ ਲੱਗੇ ਕਿ ਅਪੱਤੀ ਕਾਲ ਵਿਚ ਆਪਨੇ ਪ੍ਰਾਣਾਂ ਨੂੰ ਬਚਾਣ ਲਈ ਜੇਕਰ ਅਭੱਖ ਚੀਜ਼ ਨੂੰ ਖਾਣਾ ਪੈ ਜਾਏ ਤਾਂ ਕੋਈ ਪਾਪ ਨਹੀਂ ਹੁੰਦਾ, ਇਸ ਸਮੇਂ ਨੂੰ ਬਿਤਾ ਕੇ ਫੇਰ ਕਈ ਤਰ੍ਹਾਂ ਨਾਲ ਪ੍ਰਾਸ਼ਚਿਤ ਹੋ ਸਕਦਾ ਹੈ, ਸੋ ਤੁਸੀਂ ਹਠ ਵਿਚ ਏਨ੍ਹਾਂ ਬੱਚਿਆ ਦੀ ਏਹ ਦੁਰਦਸ਼ਾ ਨਾ ਵੇਖੋ, ਜਿਵੇਂ ਹੋ ਸਕੇ ਇਸ ਸਮੇਂ ਨੂੰ ਟਪਾ ਲਓ। ਏਨਾਂ ਲੋਕਾਂ ਦੀਆਂ

ਏਹੁ ਜਹੀਆ ਗੱਲਾਂ ਸੁਣਕੇ ਬੀਬੀਆਂ ਨੇ ਆਖਿਆ ਵੀਰੋ ! ਆਪੱਤੀ ਕਾਲ ਵਿਚ ਨਾ ਖਾਣ ਵਾਲੀ ਚੀਜ਼ ਖਾ ਲੈਣੀ ਅਤੇ ਨਾ ਕਰਨ ਯੋਗ ਕਰਤਵ੍ਯ ਨੂੰ ਕਰ ਲੈਣਾ ਤੁਹਾਡੇ ਮਜ਼੍ਹਬ ਨੂੰ ਮੁਬਾਰਕ ਹੋਵੇ ਪਰ ਸਿਖ ਤਾਂ ਏਹੇ ਸਮਝਦੇ ਹਨ, ਕਿ ਧਰਮ ਦੀ ਪ੍ਰੀਖਜ਼ਾ ਆਪੱਤੀ ਕਾਲ ਵਿਚ ਹੀ ਹੁੰਦੀ ਹੈ, ਭਾਵ ਕੀ ਏਨਾਂ ਲੋਕਾਂ ਦੀਆਂ ਗੱਲਾਂ ਬੀਬੀਆਂ ਦੇ ਮਨ ਉੱਤੇ ਕੋਈ ਅਸਰ ਨਾ ਪਾ ਸਕੀਆਂ ਸੱਚ ਹੈ-

ਸੁਖ ਐਸ਼ ਅਰਾਮ ਸਭ ਭੁੱਲ ਜਾਂਦੇ,
ਦਿਨੇ ਰਾਤ ਉਡੀਕ ਵਿਚ ਰਹਿਨ ਅੱਖਾਂ।
ਪ੍ਰੇਮੀ ਕਿਸੇ ਦੀ ਮੂਲ ਨ ਮੰਨਦੇ ਨੇ,
ਭਾਵੇਂ ਦੇਣ ਆ ਕੇ ਮਤਾਂ ਲੋਕ ਲੱਖਾਂ।
ਮੁੜਦੇ ਕਦੀ ਨਾ ਮੋੜਿਆਂ ਸਿਦਕ ਉਤੋਂ,
ਭਾਵੇਂ ਚੜ੍ਹਨ ਚੋਟੀ ਭਾਵੇਂ ਰੁਲਨ ਕੱਖਾਂ।
ਔਖੀ ਪ੍ਰੇਮ ਦੀ ਖੇਡ ਕਰਤਾਰ ਸਿੰਘਾ,
ਸੌਖਾ ਆਖਣਾ ਮੈਂ ਸੁਆਦ ਚੱਖਾਂ।

ਜਲਾਦ ਆਪਨਾਂ ਕੰਮ ਕਰਨ ਲੱਗ ਪਏ, ਇਸ ਵੇਲੇ ਕੰਧਾਂ ਦੀਆਂ ਇੱਟਾਂ ਅਤੇ ਬ੍ਰਿਛਾਂ ਦਾ ਪਤਾ ਪਤਾ ਤ੍ਰਾਸ ਤ੍ਰਾਸ ਕਰ ਰਿਹਾ ਹੋਵੇਗਾ ਪਰ ਇਸ ਮੀਰ ਮੰਨੂ ਦੇ ਪੱਥਰ ਦਿਲ ਵਿਚ ਰਾਈ ਮਾਤ੍ਰ ਭੀ ਦਯਾ ਨਾ ਉੱਪਜੀ, ਹੁਕਮ ਅਨੁਸਾਰ ਜਲਾਦਾਂ ਨੇ ਉਨਾਂ ਮਾਸੂਮਾਂ ਦੇ ਟੋਟੇ ਪਰੋਕੇ ਹਾਰ ਤਿਆਰ ਕੀਤੇ ਅਤੇ ਉਨ੍ਹਾਂ ਦੀਆਂ ਮਾਵਾਂ ਦੇ ਗਲਾਂ ਵਿਚ ਪਾ ਦਿੱਤੇ, ਬੀਬੀਆਂ ਨੇ ਜਦੋਂ ਏਨਾਂ ਹਾਰਾਂ ਨੂੰ ਗਲ ਵਿਚ ਤੱਕਿਆ, ਕਲੇਜਾ ਮੂੰਹ ਨੂੰ ਆਇਆ, ਸ਼ਰੀਰ ਦੇ ਰੌਂਗਟੇ ਖੜੇ ਹੋ ਗਏ, ਪੁਲਕਾਵਲੀ ਆ ਗਈ, ਅਤੇ ਸੱਭ ਨੇ ਮਿਲਕੇ ਆਖਿਆ:-

ਵੇ ਲੋਕੋ ਅਸਾਂ ਪ੍ਰੇਮ ਪਿਆਲੇ ਪੀਤੇ
ਤਿੱਖੀ ਧਾਰ ਖੰਡੇ ਦੀ ਟੁਰੀਆਂ,
ਸਭ ਦੁਖ ਸਹਾਰੇ ਜੀਅ ਤੇ।
ਦਰ ਮਾਹੀ ਤੋਂ ਭਿਛਿਆ ਲੈਣੀਂ,
ਅਸਾਂ ਵੇਸ ਜੋਗਣਾਂ ਕੀਤੇ।
ਪੁੱਤ੍ਰ ਵਢ ਅਸਾਂ ਹਾਰ ਬਣਾਏ,
ਸਿਰ ਖੱਪਰ ਕਰ ਲੀਤੇ ।
ਅੱਖਾਂ ਦੇ ਮੋਤੀ ਅਸਾਂ ਭੇਅ ਲਿਆਂਦੇ,
ਅਸਾਂ ਖੱਲੜੀ ਦੇ ਝੋਲੇ ਸੀਤੇ।

ਮਾਹੀ ਜੇ ਖ਼ੈਰ ਝੋਲੀ ਵਿੱਚ ਪਾਇਆ,
ਸਭ ਭੁਲਣਗੇ ਸਿਰ ਬੀਤੇ।

ਵਾਹ! ਪ੍ਰੇਮ ਤੂੰ ਧੰਨ ਹੈਂ, ਲੋਕ ਸੱਚ ਆਖ਼ਦੇ ਹਨ ਕਿ ਪ੍ਰੇਮ ਦਾ ਡੇਰਾ ਸਿਰ ਤੋਂ ਪਰਾਂ ਹੈ! ਜੇਹੜੀ ਗੱਲ ਦੁਨੀਆਂ ਦਾਰਾਂ ਵਾਸਤੇ ਅਸੰਭਵ ਹੈ ਉਹ ਪ੍ਰੇਮੀਆਂ ਲਈ ਮਿੱਠੀ ਖੀਰ ਹੈ, ਐ ਪ੍ਰੇਮ! ਜਿਸਦੇ ਸਿਰ ਉੱਤੇ ਤੂੰ ਹੱਥ ਰੱਖਿਆ ਉਸ ਦਾ ਬੇੜਾ ਪਾਰ ਹੋ ਗਿਆ, ਪਤਾ ਨਹੀਂ ਤੇਰੇ ਵਿਚ ਕੀ ਸ਼ਕਤੀ ਹੈਂ? ਤੇਰੀ ਕ੍ਰਿਪਾ ਨਾਲ ਪ੍ਰੇਮੀ ਜੀਊੜੇ:-

ਫਾਂਸੀ ਜੇਹਲ ਤਮਾਸ਼ਾ ਸਮਝਣ,
ਹੱਸ ਹੱਸ ਸੂਲੀ ਚੜਦੇ।
ਐ ਪ੍ਰੇਮ! ਪਤਾ ਨਹੀਂ ਤੂੰ ਕੰਨ ਵਿਚ ਕੀ ਮੰਤ੍ਰ ਫੂਕ ਦੇਂਦਾ ਹੈਂ।
ਭਾਵੇਂ ਝਖੜ ਹਨੇਰੀਆਂ ਲੱਖ ਝੁਲਨ,
ਪਰ ਕਦੀ ਨਾਂ ਸੁਣੇਂ ਪਹਾੜ ਹੱਲੇ।
ਤਿਵੇਂ ਪ੍ਰੇਮ ਅੰਦਰ ਪ੍ਰੇਮੀ ਰਹਿਣ ਸਾਬਤ,
ਕਦੀ ਸੁਣੇਂ ਨਾਂ ਉਨਾਂ ਦੇ ਪੈਰ ਚੱਲੇ।
ਆ ਕੇ ਸਫਲਤਾ ਉਨ੍ਹਾਂ ਦੇ ਪੈਰ ਚੁੰਮੇ,
ਜੇਹੜੇ ਪੈਰ ਦਰਯਾ ਵਿਚ ਆਨ ਠਿੱਲੇ।
ਮਿਲਦੀ ਫ਼ਤੇ ਜ਼ਰੂਰ ਕਰਤਾਰ ਸਿੰਘਾ,
ਜਿਨ੍ਹਾਂ ਬੰਨਿਆਂ ਹੋਂਵਦਾ ਸੱਚ ਪੱਲੇ।

ਹਨੇਰ ਸਾਈਂ ਦਾ! ਢਿੱਡ ਦੇ ਜਾਏ ਅੱਖੀਆਂ ਦੇ ਸਾਹਮਣੇ ਕੁਹਾ ਲਏ ਟੁੱਕੜੇ 2 ਕਰਾ ਲਏ, ਗਲਾਂ ਵਿਚ ਹਾਰ ਪੁਆ ਲਏ, ਨੇਜ਼ਿਆ ਉਤੇ ਟੰਗਾ ਲਏ, ਪਰ ਸਿਰੜ ਨਹੀਂ ਹਾਰਿਆ ਜ਼ੁਲਮ ਕਰਨ ਵਾਲੇ ਹਾਰ ਗਏ, ਪਰ ਸਹਾਰਨ ਵਾਲੇ ਨਾਂ ਹਾਰੇ, ਸੱਚ ਹੈ:-

ਲਾਂਦਾ ਪ੍ਰੇਮ ਚਾ ਆਨਕੇ ਜਦੋਂ ਡੇਰੇ,
ਲੋਕ ਲੱਜਾ ਦੀ ਕੋਈ ਨਾਂ ਵਟਕ ਰਹਿੰਦੀ।
ਸਾਰੇ ਸੁਖ ਸੰਸਾਰ ਦੇ ਭੁਲ ਜਾਂਦੇ,
ਨਹੀਂ ਐਸ਼ ਅਰਾਮ ਦੀ ਲਟਕ ਰਹਿੰਦੀ।,
ਮਨ ਸਦਾ ਵੈਰਾਗ ਵਿਚ ਲੀਨ ਰਹਿੰਦਾ,
ਨਹੀਂ ਵਿਸ਼ੇ ਵਿਕਾਰਾਂ ਦੀ ਭਟਕ ਰਹਿੰਦੀ।

ਨਹੀਂ ਦੁਖ ਕਲੇਸ਼ ਫਿਰ ਮੰਨਦਾ ਉਹ,
ਇਕੋ ਪ੍ਰੇਮ ਸੰਦੀ ਸਦਾ ਮਟਕ ਰਹਿੰਦੀ।

ਮੀਰ ਮੰਨੂ ਨੇ ਜਿਥੋਂ ਤਕ ਵਾਹ ਲਗਦੀ ਸੀ ਲਾ ਕੇ ਵੇਖ ਲਈ, ਪਰ ਏਥੇ ਕੋਈ ਪੇਸ਼ ਨਾ ਗਈ, ਸੁੱਤਿਆਂ ਹੋਇਆਂ ਦਾ ਝੁੱਗਾ ਲੁੱਟ ਲੈਣਾ ਮੁਸ਼ਕਲ ਨਹੀਂ ਹੁੰਦਾ ਪਰ ਜਾਗਨ ਵਾਲੇ ਆਪਨਾ ਝੁੱਗਾ ਕਿਵੇਂ ਲੁੱਟਾ ਸਕਦੇ ਹਨ?

ਪ੍ਰੇਮੀ ਆਪਣੀ ਲੰਗਨ ਵਿਚ ਮਗਨ ਰਹਿੰਦ,
ਹੋਰ ਜਾਚ ਨਾ ਪ੍ਰੇਮ ਦੇ ਕੁੱਠਿਆਂ ਨੂੰ
ਪੋਰੀ ਪੋਰੀ ਕਟਾ ਕੇ ਅੰਗ ਸਾਰੇ ,
ਸਿਖੇ ਉਹ ਮਨਾਵਣੀ ਰੁੱਠਿਆਂ ਨੂੰ।
ਟੁਰਦੇ ਪ੍ਰੇਮ ਦੀ ਸੜਕ ਕਰਤਾਰ ਸਿੰਘ
ਹੋਰ ਛਡ ਬਹਿੰਦੇ ਰਸਤੇ ਪੁਠਿਆਂ ਨੂੰ।
ਸੁੱਤੇ ਪਏ ਦਾ ਲੁਟਦੇ ਚੋਰ ਝੁੱਗਾ,
ਲੁਟ ਕੌਨ ਸਕੇ ਏਨ੍ਹਾਂ ਉਠਿਆਂ ਨੂੰ?

ਮੀਰ ਮੰਨੂ ਨੇ ਜਦ ਵੇਖਿਆ ਕਿ ਹੁਣ ਮੇਰੀ ਏਥੇ ਕੋਈ ਦਾਲ ਨਹੀਂ ਗਲਦੀ ਤਾਂ ਉਠਕੇ ਤਿਆਰ ਹੋ ਪਿਆ ਅਤੇ ਟੁਰਦੇ ਵੈਰੀ ਆਖਨ ਲਗਾ ਕਿ ਅਜ ਦੀ ਰਾਤ ਮੈਂ ਤੁਹਾਨੂੰ ਹੋਰ ਮੋਹਲਤ ਦੇਂਦਾ ਹਾਂ ਜੇ ਤੁਸਾਂ ਕੋਲ੍ ਭੀ ਏਸੇ ਤਰਾਂ ਦੀਨ ਮੰਨਣ ਤੋਂ ਇਨਕਾਰ ਕੀਤਾ ਤਾਂ ਦੇਖਨਾਂ ਮੈਂ ਤੁਹਾਡਾ ਕੀ ਹਾਲ ਕਰਦਾ ਹਾਂ? ਏਨੀ ਕਹਿਕੇ ਉੱਠ ਕੇ ਚਲਾ ਗਿਆ।

ਏਧਰ ਬੀਬੀਆਂ ਨੇ ਬੱਚਿਆਂ ਦੇ ਸਾਰੇ ਟੁੱਕੜੇ ਕੱਠੇ ਕਰਕੇ ਇਕ ਢੇਰੀ ਲਾ ਲਈ ਅਤੇ ਆਪ ਆਸ ਪਾਸ ਹੋ ਕੇ ਬੈਠ ਗਈਆਂ, ਮਾਰੂ ਰਾਗ ਦੇ ਪੰਜ ਸ਼ਬਦ ਪੜ੍ਹਕੇ ਅਰਦਾਸਾ ਸੋਧਿਆ, ਅਤੇ ਅੰਤ ਵਿਚ ਮਹਾਰਾਜ ਕਲਗੀਧਰ ਜੀ ਦੇ ਕਦਮਾਂ ਵਿਚ ਹੇਠ ਲਿਖੇ ਭਾਵ ਦੀ ਅਰਜੋਈ ਕੀਤੀ:-

ਬਿਰਦ ਆਪਣਾ ਪਾਲੋ ਸਤਿਗੁਰ,
ਹੁਣ ਨਾ ਦੇਰ ਲਗਾਵੋ।
ਚੁਕੀ ਅਤਿ ਪਾਪੀਆਂ ਬਹੁਤੀ,
ਕਰ ਕੇ ਮੇਹਰ ਬਚਾਵੋ।
ਪੁੱਤ ਗੋਦੀਓਂ ਲੈ ਜਰਵਾਣੇਂ,
ਪੋਰੀ ਪੋਰੀ ਕੀਤੇ।

ਜ਼ਾਲਮ ਜ਼ੁਲਮ ਕਮਾਇਆ ਡਾਢਾ,
ਘੁਟ ਸਬਰ ਦੇ ਪੀਤੇ।
ਫੜਕੇ ਬਾਲ ਅਨਾਥ ਅੰਞਾਣੇ,
ਵਾਂਗ ਕੀਮੀਏਂ ਕੁੱਟੇ।
ਵਿਚ ਨੇਜ਼ਿਆਂ ਵਿੰਨ ਪਰੋਏ,
ਪਟਕ ਜ਼ਿਮੀ ਤੇ ਸੁਟੇ
ਜ਼ਰਾ ਨਾ ਤਰਸ ਕਸਾਈਆਂ ਕੀਤਾ,
ਪੈਰਾਂ ਹੇਠ ਲਤਾੜੇ।
ਕਰਕੇ ਯੋਗ ਅਯੋਗ ਵਤੀਰੇ।
ਚਿੱਤ ਅਸਾਡੇ ਸਾੜੇ।
ਪਜ ਪਾ ਪਾ ਦੁਖੜੇ ਦੇਂਦਾ,
ਮਨੂੰ ਮੂਲ ਨਾ ਡਰਦਾ।
ਤਰਸ ਨਾ ਕਰੇ ਬੇਤਰਸ ਨਿਕਾਰਾ,
ਜ਼ੁਲਮ ਗ਼ਜ਼ਬ ਦੇ ਕਰਦਾ।
ਸਵਾ 2 ਮਣ ਪੀਸਣ ਦੇਂਦਾ,
ਪਏ ਹੱਥਾਂ ਤੇ ਛਾਲੇ।
ਬੂਰੀਆਂ ਕਰੇ ਕੁਤਰਕਾਂ ਭੈੜਾ,
ਰੋਜ਼ ਆਨ ਹੱਡ ਬਾਲੇ॥
ਏਸ ਗ਼ਜਬ ਦੀ ਗਰਮੀ ਅੰਦਰ,
ਮੂਲ ਨਾ ਸੋਚੇ ਅੰਨ੍ਹਾਂ।
ਅਠੀਂ ਪਹਿਰੀਂ ਸਾਨੂੰ ਦੇਂਦਾ,
ਅੱਧੀ ਰੋਟੀ ਛੰਨਾ॥
ਡਾਢੀ ਪਾਪ ਹਨੇਰੀ ਝੁਲੀ,
ਅੱਤ ਚੁਕੀ ਜਰਵਾਣੇਂ।
ਮੂਲ ਨਾ ਮੱਤ ਕਿਸੇ ਦੀ ਮੰਨੇ,
ਹਾਰੇ ਕਈ ਸਿਆਣੇ।
ਪੇਸ਼ ਕੋਈ ਨਾ ਸਾਡੀ ਜਾਂਦੀ,

ਚਲੇ ਕੋਈ ਨਾ ਚਾਰਾ।
ਨਾ ਏਹ ਮਰੇ ਨਾ ਮਗਰੋਂ ਲਹਿੰਦਾ
ਮੰਨੂ ਮੀਰ ਨਿਕਾਰਾ।
ਕੀ ਕੀ ਖੋਹਲ ਕਹਾਣੀ ਕਹੀਏ,
ਅਜਬ ਹੈਰਾਨੀ ਸਾਡੀ।
ਸੁਣ ਫ਼ਰਿਯਾਦ ਗੁਰੂ ਹੋ ਨੇੜੇ,
ਭੀੜ ਬਣੀ ਆ ਡਾਢੀ।
ਕਰੀਏ ਅਰਜ਼ ਏਹ ਚਰਨੀ ਢਹਿਕੇ
ਗਲ ਵਿਚ ਪਾ ਕੇ ਪਲਾ।
ਤਰਸ ਕਰੋ ਤੇ ਬਹੁੜੋ ਛੇਤੀ,
ਲੱਗਾ ਰੋਗ ਅੱਵਲਾ।
ਚਿਰੀਂ ਵਿਛੁੰਨੇ ਮਰਦ ਅਸਾਡੇ,
ਵਿਚ ਜੰਗਲੀਂ ਰਹਿੰਦੇ।
ਨਾ ਕੋਈ ਖ਼ਬਰ ਉਨਾਂ ਨੂੰ ਸਾਡੀ,
ਨਹੀਂ ਤੇ ਕਦੀਦ ਨਾ ਸਹਿੰਦੇ॥
ਹਿੰਦ ਦੇਵੀਆਂ ਜਿਨਾਂ ਨੂੰ ਆਖਨ,
ਨਾਦਰ ਸ਼ਾਹ ਫੜ ਲਈਆਂ।
ਸਾਡੇ ਮਰਦਾਂ ਜਾਕੇ ਛੇਤੀ,
ਤੁਰਤ ਫੁਰਤ ਖੋਹ ਲਈਆਂ।
ਅੱਜ ਹਨੇਰ ਮਚਾਇਆ ਮੰਨੂ,
ਸਿੰਘਾਂ ਦਾ ਡਰ ਲਾਹਿਆ।
ਸਾਨੂੰ ਪਕੜ ਤਸੀਹੇ ਦਿਤੇ,
ਬਲਦੀ ਭੱਠੀ ਡਾਹਿਆ।
ਕਿਰਪਾ ਕਰੋ ਗੁਰੂ ਜੀ ਛੇਤੀ,
ਬਹੁੜੋ ਝਬਦੇ ਆ ਕੇ।
ਜਾਂ ਸਿਖਾਂ ਦੇ ਚਿਤ ਪ੍ਰੇਰੋ,
ਸਾਡੀ ਖ਼ਬਰ ਸੁਣਾਕੇ॥

ਤੇਰੇ ਬਿਨਾ ਨਾ ਸਾਡਾ ਕੋਈ,
ਕਿਸ ਅਗੇ ਦੁਖ ਰੋਈਏ?
ਸਾਰਾ ਜਗਤ ਭਿਖਾਰੀ ਦਿਸੇ,
ਯਾਚਕ ਕਿਸਦੇ ਹੋਈਏ?

ਇਸ ਤਰ੍ਹਾਂ ਦੀਆਂ ਬੇਨਤੀਆਂ ਵਿਚ ਦਿਨ ਬਤੀਤ ਕੀਤਾ, ਅਜ ਮਨ ਵਿਚ ਇਕ ਚਿੰਤਾ ਹੋਰ ਹੈ, ਟੁਰਦੀ ਵੇਰੀ ਮੰਨੂੰ ਆਖ ਗਿਆ ਸੀ, ਕਿ ਦੇਖਨਾ ਮੈਂ ਕਲ੍ਹ ਆਨ ਕੇ ਤੁਹਾਡਾ ਕੀ ਹਾਲ ਕਰਦਾ ਹਾਂ, ਸੋ ਫ਼ਿਕਰ ਹੈ ਕਿ ਕਲ ਆਨ ਕੇ ਪਾਪੀ ਖਬਰੇ ਕੀ ਆਖੇਗਾ? ਇਸ ਲਈ ਰਾਤ ਕਟਨੀ ਮੁਹਾਲ ਹੋ ਗਈ, ਖਿਣ ਖਿਣ ਰੱਬ ਦੀ ਯਾਦ ਵਿਚ ਗੁਜਰ ਰਿਹਾ ਹੈ, ਬਾਰਬਾਰ ਬੇਨਤੀਆਂ ਕਰਦਿਆਂ ਹੋਇਆ ਕਲਗੀਧਰ ਜੀ ਦੇ ਦਰ ਉਤੇ ਸਹਾਇਤਾ ਵਾਸਤੇ ਯਾਚਨਾ ਕਰ ਰਹੀਆਂ ਹਨ।

ਏਨਾਂ ਸਿੰਘਣੀਆਂ ਦੇ ਕੈਦ ਹੋਣ ਦੀ ਖਬਰ ਜਦ ਮਾਝੇ ਦੁਆਬੇ ਅਤੇ ਮਾਲਵੇ ਦੇ ਪਿੰਡਾਂ ਵਿਚ ਪਹੁੰਚੀ ਤਾਂ ਸਿੰਘਣੀਆਂ ਅਪਨੇ ਬੱਚਿਆਂ ਨੂੰ ਲੈ ਕੇ ਘਰ ਘਾਟ ਸੁੰਞੇ ਛੱਡ ਕੇ ਜੰਗਲਾਂ ਵਿਚ ਜਾ ਵੜੀਆਂ, ਇਕ ਸਿੰਘਣੀਆਂ ਦਾ ਟੋਲਾ ਕਾਨੇ ਕਾਛੇ ਦੀ ਬਾਰ ਵਿਚ ਆ ਪਹੁੰਚਾ, ਏਥੇ ਇਤਫ਼ਾਕ ਨਾਲ ਉਸ ਦਿਨ ਖ਼ਾਲਸੇ ਦਾ ਬਹੁਤ ਸਾਰਾ ਦਲ ਉੱਤਰਿਆ ਹੋਇਆ ਸੀ, ਜਦ ਉਨ੍ਹਾਂ ਨੇ ਸਿੰਘਣੀਆਂ ਦੇ ਟੋਲੇ ਨੂੰ ਵੇਖਕੇ ਏਥੇ ਆਉਣ ਦਾ ਕਾਰਣ ਪੁੱਛਿਆ ਤਾਂ ਉਨਾਂ ਸਿੰਘਣੀਆਂ ਨੇ ਲਾਹੌਰ ਦੇ ਭੋਰਿਆਂ ਵਿਚ ਕੈਦ ਹੋਈਆਂ ਹੋਈਆਂ ਸਿੰਘਣੀਆਂ ਦੇ ਦੁੱਖੜੇ ਸੁਣਾਕੇ ਮੀਰ ਮੰਨੂ ਦੇ ਜ਼ੁਲਮ ਦਸੇ, ਖ਼ਾਲਸਾ ਜੀ ਇਸ ਭਿਆਨਕ ਖ਼ਬਰ ਨੂੰ ਸੁਣਕੇ ਗਰਜ ਉੱਠਿਆ ਅਤੇ ਉਸੇ ਵੇਲੇ ਕਮਰਕਸੇ ਕਰਕੇ ਲਾਹੌਰ ਵੱਲ ਚਾਲੇ ਪਾ ਦਿਤੇ, ਢਲੀਆਂ ਦੁਪਹਿਰਾਂ ਨੂੰ ਲਾਹੌਰ ਦੇ ਕੋਲ ਅੱਪੜ ਗਏ, ਇਕ ਉੱਪਬਨ ਵਿਚ ਠਹਿਰਕੇ ਘੜੀ ਕੁ ਅਰਾਮ ਕੀਤਾ, ਘੋੜਿਆਂ ਨੂੰ ਨਿਹਾਰੀ ਦੇਕੇ ਅਤੇ ਹੋਰ ਭੀ ਹਰ ਇਕ ਤਰ੍ਹਾਂ ਦੀ ਤਿਆਰੀ ਕਰਕੇ ਕੂਚ ਕਰ ਦਿਤਾ। ਅਜੇ ਥੋੜ੍ਹਾ ਜਿਹ ਹੀ ਅੱਗੇ ਵਧੇ ਸੀ ਤਾਂ ਕੀ ਦੇਖਦੇ ਹਨ ਕਿ ਮੀਰ ਮੰਨੂ ਸ਼ਿਕਾਰ ਖੇਡਦਾ ਹੋਇਆ ਸਾਹਮਣਿਓਂ ਆ ਰਿਹਾ ਹੈ ਬਸ ਫੇਰ ਕੀ ਸੀ ਸਿੰਘਾਂ ਨੂੰ ਚਾ ਚੜ੍ਹ ਗਿਆ ਮੂੰਹ ਤੇ ਲਾਲੀਆਂ ਉਮੰਡ ਕੇ ਆ ਗਈਆਂ ਮੀਰ ਮੰਨੂ ਦਾ ਸ਼ਿਕਾਰ ਕਰਨ ਵਾਸਤੇ ਸ਼ਸਤ੍ਰ ਤਿਆਰ ਕਰ ਲਏ। ਜਦ ਮੀਰ ਮੰਨੂ ਨੇੜੇ ਆ ਗਿਆ ਤਾਂ ਖ਼ਾਲਸਾ ਜੀ ਜੈਕਾਰਾ ਗਜਾਕੇ ਬ੍ਰਿਛਾਂ ਦੇ ਸੰਘੱਟ ਤੋਂ ਬਾਹਰ ਨਿਕਲਕੇ ਸਾਹਮਣੇ ਆ ਗਿਆ, ਬਸ ਫ਼ੇਰ ਕੀ ਸੀ ਖ਼ਾਲਸੇ ਬਹਾਦਰ ਭੁਖੇ ਸ਼ੇਰਾਂ ਵਾਗੂੰ ਟੁੱਟ ਕੇ ਆ ਪਏ, ਮੀਰ ਮੰਨੂ ਵਲੋਂ ਕੋਈ ਤਿਆਰੀ ਨਹੀਂ ਸੀ, ਜਿਸ ਕਰਕੇ ਇਸ ਅਚਨਚੇਤ ਅਫ਼ਾਤ ਨੂੰ ਵੇਖ ਕੇ ਘਬਰਾ ਗਿਆ, ਆਪਣੇ ਬਚਨ ਵਾਸਤੇ ਬੜਾ ਯਤਨ ਕੀਤਾ ਪਰ ਕੋਈ ਪੇਸ਼ ਨਾ ਗਈ, ਖ਼ਾਲਸਾ ਜੀ ਨੇ ਘੋੜ

ਕੂ ਲੋਹ ਖੜਕਾਯਾ ਖੇਤ ਵਿਚ ਮੁੰਡ ਖਲੇਰ ਦਿਤੇ, ਇਸ ਵੇਲੇ ਮੀਰ ਮੰਨੂ ਨੇ ਅਜੇ ਹਾ ਦਿਲ ਛੱਡਿਆ ਕਿ ਖ਼ਾਲਸੇ ਦੀ ਤਲਵਾਰ ਮੌਤ ਦੀ ਜੀਭ ਸਮਝਕੇ ਉੱਠ ਨਸਿਆ, ਘੋੜਾ ਅਜੇਹਾ ਬੇ ਮੁਹਾਰ ਹੋਇਆ ਕਿ ਮੀਰ ਮੰਨੂ ਲਈ ਕੰਬਦੇ ਹੋਏ ਹੱਥਾਂ ਨਾਲ ਸੰਭਾਲਨਾ ਮੁਸ਼ਕਲ ਹੋ ਗਿਆ ਬਾਜਾਂ ਵਾਲੇ ਦਾ ਅਜੇਹਾ ਕੌਤਕ ਵਰਤਿਆ ਕੇ ਮੀਰ ਮੰਨੂੰ ਘੋੜੇ ਤੋਂ ਡਿੱਗ ਪਿਆ ਪਰ ਇਕ ਪੈਰ ਰਕਾਬ ਵਿਚ ਫਸ ਗਿਆ, ਬਥੇਰੀ ਹਾਲ ਪਾਹਰਿਆ ਪਾਈ ਪਰ ਏਥੇ ਛੁਡਾਨ ਵਾਲਾ ਕੌਣ ਸੀ? ਘੋੜਾ ਡਰਕੇ ਸਗੋਂ ਹੋਰ ਨੱਸਿਆ, ਮੀਰ ਮੰਨੂੰ ਧੋਬੀ ਦੇ ਕਪੜੇ ਵਾਂਗ ਪਟਕੀਂਦਾ ਅਤੇ ਜ਼ਮੀਨ ਉੱਤੇ ਘਸੜੀਂਦਾ ਬੁਰੇ ਹਾਲ ਵਿੱਚ ਘਾਇਲ ਹੋ ਗਿਆ, ਚਮੜੀ ਉੱਧੜ ਗਈ, ਹੱਡ ਟੁੱਟ ਗਏ, ਅੰਗ ਅੰਗ ਚੂਰ ਹੋ ਕੇ ਲਹੂ ਨਾਲ ਲਿਬੜ ਗਿਆ, ਘੋੜਾ ਲਾਹੌਰ ਦੇ ਬਾਜ਼ਾਰਾਂ ਵਿੱਚੋਂ ਲੰਘਦਾ ਹੋਇਆ ਅਪਨੇ ਘਰ ਦੇ ਬੂਹੇ ਅੱਗੇ ਜਾ ਖਲੋਤਾ, ਏਹ ਖ਼ਬਰ ਬਿਜਲੀ ਵਾਂਗ ਸ਼ਹਿਰ ਵਿੱਚ ਫੈਲ ਗਈ, ਲੋਕਾਂ ਨੇ ਆਨਕੇ ਮੀਰ ਮੰਨੂ ਦਾ ਪੈਰ ਬਾਹਰ ਕੱਢਿਆ, ਮੰਜੇ ਤੇ ਪਾਕੇ ਅੰਦਰ ਲੈ ਗਏ ਬੇਗ਼ਮ ਇਸ ਹਾਲ ਵਿੱਚ ਵੇਖਕੇ ਘਬਰਾ ਉੱਠੀ ਜਦ ਕਾਰਨ ਪੁੱਛਿਆ ਤਾਂ ਮੀਰ ਮੰਨੂ ਨੇ ਆਖਿਆ ਮੈਨੂੰ ਉਨ੍ਹਾਂ ਨਿਰਦੋਸ਼ ਬੀਬੀਆਂ ਨੂੰ ਸਤਾਨ ਦਾ ਫਲ ਮਿਲਿਆ ਹੈ। ਮੀਰ ਮੰਨੂ ਘੜੀ ਕੁ ਸਿਸਕ ਕੇ ਅਤੇ ਮੌਤ ਦੇ ਸੁਆਸ ਪੂਰੇ ਕਰਕੇ ਦੋਜ਼ਖ਼ ਦੇ ਰਸਤੇ ਪੈ ਗਿਆ।

ਇਸ ਮੀਰ ਮੰਨੂ ਦੇ ਭੈੜੇ ਸੁਭਾਵ ਤੋਂ ਸਾਰੀਆਂ ਫੌਜਾਂ ਤੰਗ ਆਈਆਂ ਹੋਈਆਂ ਸਨ, ਦੂਜਾ ਉਨ੍ਹਾਂ ਨੂੰ ਤਨਖਾਹ ਮਿਲਿਆਂ ਭੀ ਕਈ ਮਹੀਨੇ ਹੋ ਗਏ ਸਨ, ਇਸ ਕਰਕੇ ਉਹ ਸਾਰੇ ਲੋਕ ਕੱਠੇ ਹੋਕੇ ਆ ਗਏ, ਬੂਹੇ ਅੱਗੇ ਪਥੱਲਾ ਮਾਰਕੇ ਬੈਠ ਗਏ, ਅਤੇ ਆਖਿਆ ਕਿ ਜਦ ਤਕ ਸਾਡੀਆਂ ਤਨਖ਼ਾਹਵਾਂ ਨਾ ਦਿੱਤੀਆਂ ਜਾਨ ਉਨ੍ਹਾਂ ਚਿਰ ਅਸੀਂ ਮੀਰ ਮੰਨੂੰ ਦਾ ਦਫ਼ਨ ਨਹੀਂ ਹੋਣ ਦਿਆਂਗੇ। ਇਤਹਾਸ ਕਾਰਾਂ ਨੇ ਲਿਖਿਆ ਹੈ, ਕਿ ਇਸ ਝੱਗੜੇ ਵਿੱਚ ਪੂਰੇ ਪੰਜ ਦਿਨ ਬੀਤ ਗਏ, ਮੀਰ ਮੰਨੂੰ ਦੇ ਸਰੀਰ ਵਿਚ ਕੀੜੇ ਪੈ ਗਏ ਬਦਬੂ ਤੇ ਸੜਿਆਨ ਫੈਲ ਗਈ ਅਖ਼ੀਰ ਨੂੰ ਉਸਦੀ ਇਸਦੀ ਮੁਰਾਦ ਬੇਗ਼ਮ ਨੇ ਜਿਵੇਂ ਕਿਵੇਂ ਹੋ ਸਕਿਆ ਉਨ੍ਹਾਂ ਲੋਕਾਂ ਦੀਆਂ ਤਨਖਾਹਵਾਂ ਦਿਤੀਆਂ ਅਤੇ ਅਪਨੇ ਪਤੀ ਨੂੰ ਦਫ਼ਨਾਇਆ। ਲੋਕ ਇਸਦੀ ਹਾਲਤ ਵਲੋਂ ਵੇਖ ਕੇ ਆਖ ਰਹੇ ਸਨ ਕਿ-

**ਛਮਤ ਦੁਖਾਓ ਗ਼ਰੀਬ ਕੋ ਬੁਰੀ ਗ਼ਰੀਬ ਕੀ ਆਹ।**
**ਮੋਏ ਬੱਕਰੇ ਕੀ ਖਾਲ ਸੇ ਲੋਹਾ ਭਸਮ ਹੋ ਜਾਹ।।**

ਦੂਸਰੇ ਪਾਸੇ ਸਿੰਘ ਜੈਕਾਰੇ ਛੱਡਕੇ ਹੋਏ ਲਾਹੌਰ ਅੰਦਰ ਆਨ ਵੜੇ ਸ਼ਹੀਦ ਗੰਜ ਦੇ ਭੋਰਿਆਂ ਵਿਚੋਂ ਸਿੰਘਣੀਆਂ ਨੂੰ ਕੱਢਕੇ ਕੁਝ ਸਿੰਘਾਂ ਨਾਲ ਕਾਨ੍ਹੇ ਕਾਛੇ ਦੀ ਬਾਰ ਨੂੰ ਟੋਰ ਦਿਤਾ ਅਤੇ ਆਪ ਸ਼ਹਿਰ ਵਿਚ ਵੜ ਗਏ ਜ਼ਾਲਮਾਂ ਨੂੰ ਨਾਨੀ

ਯਾਦ ਕਰਾ ਦਿਤੀ, ਸਾਰੇ ਲੋਕ ਮੀਰ ਮੰਨੂੰ ਨੂੰ ਬੁਰਾ ਭਲਾ ਕਹਿਣ ਲਗੇ ਚਾਰ ਘੜੀਆਂ ਇਸ ਤਰ੍ਹਾਂ ਦੀ ਹੋਲੀ ਖੇਡਕੇ ਸਿੰਘ ਹਰਨ ਹੋ ਗਏ।

## ਸ਼ਹੀਦ ਗੰਜ ਸਿੰਘਣੀਆਂ ਦਾ ਪੂਰਾ ਪੂਰਾ ਹਾਲ!:

ਬਾਦਸ਼ਾਹ ਦਿੱਲੀ ਨੇ ਆਪਣੇ ਵਜ਼ੀਰ ਕਮਰਦੀਨ ਖਾਂ ਦੇ ਪੁਤ੍ਰ ਮੁਈਨਲ ਦੀਨ ਨੂੰ ਜਿਸ ਦਾ ਪ੍ਰਸਿੱਧ ਨਾਮ ਮੀਰ ਮਨੂੰ ਸੀ ਲਾਹੌਰ ਦਾ ਸੂਬਾ ਬਣਾ ਦਿਤਾ, ਇਸ ਮੀਰ ਮੰਨੂੰ ਦਾ ਖ਼ਿਤਾਬ ਮੁਈਨੁਲ ਮੁਲਕ ਰੁਸਤਮ ਹਿੰਦ ਸੀ, ਜਦ ਇਸ ਨੇ ਅਹਿਮਦ ਸ਼ਾਹ ਦੀ ਤਾਬੇਦਾਰੀ ਮਨਜ਼ੂਰ ਕਰ ਲਈ ਤਾਂ ਬਾਦਸ਼ਾਹ ਦਿੱਲੀ ਦੇ ਇਸ ਨੂੰ ਹਟਾ ਕੇ ਸ਼ਾਹ ਨਿਵਾਜ਼ ਨੂੰ ਸੂਬਾ ਥਾਪ ਦਿਤਾ ਫਿਰ ਇਸ ਮੀਰ ਮੰਨੂੰ ਨੇ ਦੀਵਾਨ ਕੌੜਾ ਮਲ ਦੀ ਰਾਹੀਂ ਸਿੱਖਾਂ ਕੋਲੋਂ ਸਹਾਇਤਾ ਮੰਗੀ, ਸਿਖਾਂ ਨੇ ਸੰ: ੧੭੫੧ ਦੇ ਜੰਗ ਵਿਚ ਪੂਰੀ ਪੂਰੀ ਸਹਾਇਤਾ ਦਿੱਤੀ, ਲਾਹੌਰ ਦਾ ਸੂਬਾ ਸ਼ਾਹ ਨਿਵਾਜ਼ ਭੀਮ ਸਿੰਘ ਦੇ ਹਥੋਂ ਮਾਰਿਆ ਗਿਆ ਤੇ ਏਹ ਮੀਰ ਮੰਨੂੰ ਸਿੱਖਾਂ ਦੀ ਸਹਾਇਤਾ ਨਾਲ ਫਿਰ ਲਾਹੌਰ ਉਪਰ ਕਾਬਜ਼ ਹੋ ਗਿਆ।

ਦੀਵਾਨ ਕੌੜਾ ਮਲ ਦੇ ਮਰਨ ਪਿਛੋਂ ਇਸ ਮੀਰ ਮੰਨੂ ਨੇ ਸਿੱਖਾਂ ਦੇ ਕੀਤੇ ਹੋਏ ਉਪਕਾਰ ਨੂੰ ਭੁਲਾ ਦਿਤਾ, ਅਤੇ ਅਕ੍ਰਿਤਘਣ ਬਣ ਕੇ ਸਿਖਾਂ ਦਾ ਦੁਸ਼ਮਨ ਹੋ ਗਿਆ, ਫੇਰ ਤਾਂ ਇਸ ਨੇ ਸਿਖਾਂ ਨਾਲ ਡਾਢਾ ਜ਼ਾਲਿਮਾਨਾ ਵਰਤਾਓ ਕੀਤਾ ਜਿਸ ਵਿਚੋਂ ਵਨਗੀ ਮਾਤ੍ਰ ਸਿੰਘਣੀਆਂ ਦਾ ਹਾਲ ਤੁਸੀਂ ਇਸ ਟਰੈਕਟ ਵਿਚ ਪੜ੍ਹ ਆਏ ਹੋ।

ਜਿਸ ਅਸਥਾਨ ਨੂੰ ਸ਼ਹੀਦ ਗੰਜ ਸਿੰਘਣੀਆਂ ਅਤੇ ਸ਼ਹੀਦ ਗੰਜ ਭਾਈ ਤਾਰੂ ਸਿੰਘ ਕਰਕੇ ਸਦਿਆਂ ਜਾਂਦਾ ਹੈ, ਏਹ ਪਹਿਲੋਂ ਇਕੋ ਹੀ ਜਗਾ ਸੀ, ਲਾਹੌਰ ਵਿੱਚ ਸਿੱਖ ਉਤੇ ਜ਼ੁਲਮ ਕਰਨ ਲਈ ਏਹ ਸੱਭ ਤੋਂ ਵੱਡਾ ਅੱਡਾ ਸੀ ਏਥੇ ਅਨੇਕਾਂ ਸਿੱਖਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆ ਹਨ।

ਜਦ ਸੰ: ੧੭੯੩ ਵਿਚ ਭੰਗੀਆਂ ਦੀ ਮਿਸਲ ਨੇ ਲਾਹੌਰ ਉਤੇ ਕਬਜ਼ਾ ਕੀਤਾ ਤਾਂ ਉਨ੍ਹਾਂ ਨੇ ਏਥੇ ਗੁਰਦੁਆਰਾ ਕਾਇਮ ਕਰਕੇ ਇਸ ਦਾ ਨਾਮ "ਸ਼ਹੀਦ ਗੰਜ" ਰੱਖਿਆਂ ਧਰਮ ਹਿਤ ਕੁਰਬਾਨ ਹੋਣ ਵਾਲੇ ਸ਼ਹੀਦਾਂ ਦੇ ਖ਼ੂਨ ਨਾਲ ਪਵਿਤ੍ਰ ਹੋਈ ਇਸ ਧਰਤੀ ਉੱਤੇ ਬਣੇ ਸ਼ਹੀਦ ਗੰਜ ਦੀ ਫੇਰ ਏਨੀ ਪ੍ਰਭਤਾ ਹੋਈ ਕਿ ਸ਼ੇਰੇ ਪੰਜਾਬ ਮਹਾਰਾਜ ਰਣਜੀਤ ਸਿੰਘ ਹਫ਼ਤੇ ਵਿਚ ਤਿੰਨ ਵੇਰ ਏਥੇ ਜ਼ਰੂਰ ਆਇਆ ਕਰਦਾ ਸੀ।

ਜਿਸ ਮਸਜਦ ਵਿਚ ਸਿੱਖਾਂ ਉਤੇ ਫ਼ਤਵੇ ਲੱਗਿਆ ਕਰਦੇ ਸਨ, ਉਹ ਮਸਜਦ ਵੀ ਸਿੱਖਾਂ ਦੇ ਕਬਜ਼ੇ ਵਿਚ ਸੀ। ਸੰ: ੧੮੪੯ ਵਿਚ ਅੰਗ੍ਰੇਜ਼ ਆਏ ਤਾਂ ਫਿਰ ਸੰ: ੧੮੫੦ ਵਿਚ ਨੂਰ ਅਹਿਮਦ ਨੇ ਦਾਵਾ ਦਾਇਰ ਕੀਤਾ ਕਿ "ਏਹ

ਮਸਜਦ ਮੇਰੇ ਦਾਦੇ ਦੀ ਹੈ। ਇਸਦਾ ਕਬਜ਼ਾ ਮੈਨੂੰ ਮਿਲਣਾ ਚਾਹੀਦਾ ਹੈ" ਇਸ ਪੁਰ ਡਿਪਟੀ ਕਮਿਸ਼ਨਰ ਲਾਹੌਰ ਨੇ ੧ ਮਈ ੧੯੫੦ ਵਿਚ ਫੈਸਲਾ ਦਿਤਾ ਕਿ "ਇਹ ਮਸਜਦ ਦਿੱਤੀ ਨਹੀਂ ਜਾ ਸਕਦੀ" ਉਕਤ ਮੁਦਈ ਨੇ ਇਸ ਹੁਕਮ ਦੇ ਖਿਲਾਫ਼ ਕਮਿਸ਼ਨਰ ਲਾਹੌਰ ਡਵੀਯਨ ਦੀ ਕਚਹਿਰੀ ਵਿਚ ਅਪੀਲ ਕੀਤੀ ੧੯ ਜੂਨ ਸੰ: ੧੯੫੦ ਵਿਚ ਕਮਿਸ਼ਨਰ ਲਾਹੌਰ ਨੇ ਹੇਠਲੀ ਅਦਾਲਤ ਦਾ ਫੈਸਲਾ ਬਹਾਲ ਰਖਿਆ। ਫੇਰ ਮੁਦਈ ਨੇ ੧੮ ਜਨਵਰੀ ਸੰ: ੧੯੫੩ ਵਿਚ ਇਕ ਨੰਬਰੀ ਦਾਵਾ ਦੀਵਾਨੀ ਉਸ ਮਸਜਦ ਤੇ ਦੁਕਾਨਾਂ ਵਗੈਰਾ ਦੀ ਬਾਬਤ ਕਰ ਦਿਤਾ, ਜੋ ਪਹਿਲਾ ਹੁਕਮਾਂ ਦੇ ਮੁਤਾਬਿਕ ੨ ਫਰਵਰੀ ਸੰ: ੧੯੫੩ ਵਿਚ ਅਦਾਲਤ ਦੀਵਾਨੀ ਨੇ ਸਣੇ ਖਰਚੇ ਖਾਰਜ ਕਰ ਦਿਤਾ।

ਮੁਦਈ ਨੇ ਫੇਰ ਦਾਵਾ ੧੩ ਵਿਘੇ ਮੁਆਫੀ ਜ਼ਮੀਨ ਤੇ ਖੂਹ ਤੇ ਮਸਜਦ ਦੀ ਬਾਬਤ ਬੰਦੋਬਸਤ ਦੇ ਮਹਿਕਮੇ ਵਿਚ ਕੀਤਾ ਤਦ ਆਗਾ ਕਲਬੀ ਅਬਾਦ ਖਾਂ ਈ. ਏ. ਸੀ. ਬੰਦੋ ਬਸਤ ਨੇ ਮੁਦਈ ਦਾ ਹੱਕ ਮਨਦਿਆਂ ਹੋਇਆਂ ਭੀ ਜ਼ਮੀਨ ਤੇ ਮਸਜਦ ਵਗੈਰਾ ਦੀ ਬਾਬਤ ਮੁਦਈ ਦੇ ਹੱਕ ਵਿਚ ਫੈਸਲਾ ਦੇਣਾ ਮੁਨਾਸਿਬ ਨਾ ਸਮਝਿਆ, ਕਿਉਂਕਿ ਮੁਦਈ ਬੜੀ ਦੇਰ ਤੋਂ ਬੇਦਖ਼ਲ ਹੋ ਚੁੱਕਾ ਹੋਇਆ ਸੀ। ਉਸਨੇ ਫੈਸਲਾ ਦੇਂਦਿਆਂ ਹੋਇਆਂ ਇਓਂ ਲਿਖਿਆ ਕਿ:-

"ਮੈਂ ਆਪ ਮੁਸਲਮਾਨ ਹਾਂ ਅਤੇ ਮੁਸਲਮਾਨਾਂ ਵਾਲੇ ਜਜ਼ਬਾਤ ਰੱਖਦਾ ਹਾਂ ਤੇ ਚਾਹੁੰਦਾ ਹਾਂ, ਕਿ ਏਹ ਮਸੀਤ ਮੁਸਲਮਨਾਂ ਦੇ ਕਬਜੇ ਵਿਚ ਰਵੇ ਪਰ ਸਿਖਾਂ ਦਾ ਕਾਫ਼ੀ ਚਿਰ ਤੋਂ ਇਸ ਪੁਰ ਕਬਜ਼ਾ ਹੈ ਅਤੇ ਕਾਨੂੰਨ ਤੇ ਨਿਆਂ ਇਸ ਗੱਲ ਦੀ ਮੰਗ ਕਰਦਾ ਹੈ, ਕਿ ਗੁਰਦੁਆਰਾ ਜਾਂ ਮਸਜ਼ਦ ਸਿਖਾਂ ਦੇ ਹਵਾਲੇ ਕੀਤੀ ਜਾਵੇ, ਮੈਂ ਦੀਨ ਤੋਂ ਅੱਡਰਾ ਹੋਕੇ ਇਸਦਾ ਫੈਸਲਾ ਸਿੱਖਾਂ ਦੇ ਹੱਕ ਵਿਚ ਦੇਂਦਾ ਹਾਂ"।

ਮੁਦਈ ਨੇ ਫੇਰ ਇਸ ਹੁਕਮ ਦੇ ਖਿਲਾਨੂੰ ਸੈਟਲਮੈਂਟ ਅਫਸਰ ਦੀ ਕਚਹਿਰੀ ਵਿਚ ਅਪੀਲ ਕੀਤੀ ਜੇਹੜੀ ਕਿ ਖਾਰਜ ਕਰਦਿਆਂ ਹੋਇਆ ਅਫ਼ਸਰ ਨੇ ਲਿਖਿਆ "ਕਿਉਂਕਿ ਇਸ ਮੁਕਦਮੇ ਵਿਚ ਬਹੁਤ ਸਾਰੇ ਹੁਕਮ ਦਿੱਤੇ ਗਏ ਨੇ ਅਤੇ ਮੁਦਈ ਦਾ ਦਾਹਵਾ ਖਾਰਜ ਹੋ ਚੁੱਕਾ ਹੈ। ਇਸ ਵਾਸਤੇ ਮੈਂ ਭੀ ਕੋਈ ਹੋਰ ਉਨ੍ਹਾਂ ਹੁਕਮਾਂ ਦੇ ਖਿਲਾਫ ਨਹੀਂ ਦੇ ਸਕਦਾ, ਏਹ ਮੁਕਦਮਾ ਬਹੁਤ ਸਾਰੀ ਕੀਮਤ ਦਾ ਹਛੈ, ਇਸ ਵਾਸਤੇ ਇਸ ਕਚਹਿਰੀ ਵਿਚ ਫੈਸਲੇ ਲਈ ਭੇਜਿਆ ਗਿਆ ਹੈ ਅਜ ਮੈਂ ਇਸ ਮੁੱਕਦਮੇ ਦੀ ਸਾਰੀ ਮਿਸਲ ਪੜੀ ਹੈ, ਪਹਿਲਾਂ ਏਹ ਦਾਵਾ ਡਿਪਟੀ ਕਮਿਸ਼ਨਰ ਨੇ ਖਾਰਜ ਕੀਤਾ ਅਤੇ ਉਸਦਾ ਹੁਕਮ ਸਾਰਿਆਂ ਕਮਿਸ਼ਨਰ ਨੇ ਬਹਾਲ ਰਖਿਆ, ਮੁਦਈ ਦਾ ਦਾਵਾ ਮਹਿਕਮਾ ਬੰਦੋ ਬਸਤ ਦੇ ਵਿਚ ਭੀ ਖਾਰਜ ਹੋ ਚੁੱਕਾ ਹੈ ਇਸ ਵਾਸਤੇ ਇਸ ਮੁਕਦਮੇ ਵਿਚ ਸਿਵਾਏ ਉਨਾਂ ਹੁਕਮਾਂ ਦੇ ਹੋਰ ਕੋਈ ਹੁਕਮ ਨਹੀਂ

ਦਿਤਾ ਜਾ ਸਕਦਾ, ਇਸ ਲਈ ਮੈਂ ਹੁਕਮ ਦੇਂਦਾ ਹਾਂ ਕਿ ਮੁਦਈ ਦਾ ਦਾਵਾ ਖਾਰਜ ਹੋਵੇ ਅਤੇ ਮਿਸਲ ਦਾਖ਼ਲ ਦਫ਼ਤਰ ਹੋਵੇ"।

ਫਿਰ ਸੰ: ੧੮੮੩ ਵਿੱਚ ਸੱਯਦ ਪੀਰ ਸ਼ਾਹ ਇਮਾਮ ਦੇ ਦਰਖਾਸਤ ਕਰਨ ਪੁਰ ਡਿਪਟੀ ਕਮਿਸ਼ਨਰ ਨੇ ਸੱਯਦ ਆਲਮ ਸ਼ਾਹ ਨੂੰ ਰਪੋਰਟ ਕਰਨ ਲਈ ਨਿਯਤ ਕੀਤਾ, ਉਸਨੇ ਹੇਠ ਲਿਖੀ ਰਪੋਰਟ ਕੀਤੀ-

"ਉਸ ਮਕਾਨ ਦੀ ਬਾਬਤ ਸ਼ਹਿਰ ਦੇ ਵਿਚ ਏਹ ਆਮ ਪਤਾ ਹੈ ਕਿ ਮਸਜਦ ਹਮਾਮ ਤੇ ਬਗ਼ੀਚਾ ਵਗੈਰਾ ਨਵਾਬ ਮੀਰ ਮੰਨੂੰ ਖ਼ਾਂ ਸੂਬਾ ਲਾਹੌਰ ਨੇ ਬਨਵਾਏ ਸਨ ਓਹਦੇ ਅਫਸਰਾਂ ਵਲੋਂ ਮੀਰ ਮੰਨੂੰ ਖਾਂ ਸਿੱਖਾਂ ਦੇ ਮਾਰਨ ਵਾਸਤੇ ਮੁਕਰਰ ਕੀਤਾ ਗਿਆ ਸੀ, ਕਿਉਂਕਿ ਸਿੱਖ ਪੰਥ ਉਨ੍ਹਾਂ ਦਿਨਾਂ ਵਿਚ ਅਜੇ ਨਵਾਂ ਹੀ ਬਣਿਆ ਸੀ ਇਸ ਵਾਸਤੇ ਉਸਨੇ ਹੁਕਮ ਜਾਰੀ ਕੀਤਾ, ਕਿ ਜੇਹੜਾ ਭੀ ਸਿੱਖ ਮਿਲੇ ਉਸ ਦਾ ਸਿਰ ਉਤਾਰ ਦਿਤਾ ਜਾਵੇ, ਅਤੇ ਉਨ੍ਹਾਂ ਦੇ ਸਿਰ ਇਸ ਮਸਜਦ ਦੇ ਕੋਲ ਇਕੱਠੇ ਕੀਤੇ ਜਾਨ, ਉਹ ਉਨ੍ਹਾਂ ਸਾਰਿਆਂ ਸਿਰਾਂ ਨੂੰ ਦਬਵਾ ਦੇਂਦਾ ਸੀ, ਜਦੋਂ ਮੁਸਲਮਾਨਾਂ ਦਾ ਰਾਜ ਖਤਮ ਹੋ ਗਿਆ, ਤੇ ਸਿੱਖ ਇਸ ਮੁਲਕ ਦੇ ਬਾਦਸ਼ਾਹ ਬਣ ਗਏ ਉਨ੍ਹਾਂ ਨੇ ਮੀਰ ਮੰਨੂ ਖਾਂ ਨੂੰ ਭੀ ਫ਼ਤਿਹ ਕਰ ਲਿਆ, ਇਸ ਮਸਜਦ ਤੇ ਹਮਾਮ ਵਗੈਰਾ ਨੂੰ ਉਨ੍ਹਾਂ ਵੈਰਾਨ ਬਣਾ ਦਿਤਾ ਕਿਉਂਕਿ ਸਿੱਖਾਂ ਦੀ ਕੌਮ ਵਿਚ ਅਕਾਲੀ ਆਪਣੇ ਧਰਮ ਵਿਚ ਬੜੇ ਪੱਕੇ ਸਨ ਉਨ੍ਹਾਂ ਨੇ ਮਸਜਦ ਉੱਤੇ ਕਬਜ਼ਾ ਕਰ ਲਿਆ ਤੇ ਇਸ ਨੂੰ ਗੁਰਦੁਆਰਾ ਬਣਾ ਲਿਆ ਤੇ ਇਸ ਨਾ ਨਾਮ "ਸ਼ਹੀਦ ਗੰਜ" ਰੱਖਿਆ ਕਿਉਂਕਿ ਉਨ੍ਹਾਂ ਆਦਮੀਆਂ ਦੇ ਸਿਰ ਕਤਲ ਕਰਕੇ ਉੱਥੇ ਦੱਬੇ ਗਏ ਸਨ। ਸਿਖਾਂ ਆਪਣੇ ਧਰਮ ਅਨੁਸਾਰ ਉਨਾਂ ਨੂੰ ਸ਼ਹੀਦ ਕਹਿੰਦੇ ਸਨ, ਇਸ ਕਾਰਣ ਕਰਕੇ ਹੀ ਸਿਖਾਂ ਨੇ ਇਸ ਦਾ ਨਾਮ ਸ਼ਹੀਦ ਗੰਜ ਰਖਿਆ"।

ਇਸ ਰੀਪੋਰਟ ਨੂੰ ਪੜ੍ਹ ਕੇ ਡਪਟੀ ਕਮਿਸ਼ਨਰ ਨੇ ਸਯਦ ਮੀਰ ਸ਼ਾਹ ਇਮਾਮ ਦੀ ਦਰਖਾਸਤ ਨਾਂ ਮਨਜ਼ੂਰ ਕੀਤੀ।

ਫਿਰ ੧੫ ਮਈ ਸੰ: ੧੯੨੫ ਵਿੱਚ ਮਹੰਤ ਗੰਗਾ ਸਿੰਘ ਨਾਲ ਭੀ ਮੁਕਦਮਾਂ ਚਲਿਆ, ਤਾਂ ਲਾਲਾ ਅਮੋਲਕ ਰਾਮ ਸਾਹਿਬ ਨੇ ਫੈਸਲਾ ਦੇਂਦਿਆਂ ਹੋਇਆ ਲਿਖਿਆ "ਕਿ ਏਹ ਸਾਰੀ ਜਾਇਦਾਦ ਸਣੇ ਮਸੀਤ ਤੇ ਕਬਰ ਗੁਰਦੁਆਰੇ ਦੀ ਹੈ"

ਫ਼ਿਰ ੮ ਮਾਰਚ ਸੰ: ੧੯੨੮ ਨੂੰ ਭਾਈ ਹਰਨਾਮ ਸਿੰਘ ਤੇ ਹਰੀ ਸਿੰਘ ਦੇ ਨਾਲ ਮੁਕਦਮਾਂ ਸ਼ੁਰੂ ਹੋਇਆ, ਤਾਂ ਮਿਸਟਰ ਜੇ ਹਿਲਟਨ ਪ੍ਰੇਜ਼ੀਡੰਟ ਸਿਖ ਗੁਰਦੁਆਰਾ ਟ੍ਰੀਬੀਊਨਲ ਨੇ ੨੦ ਜਨਵਰੀ ਸੰ: ੧੯੩੦ ਨੂੰ ਹੇਠ ਲਿਖਿਆ ਫੈਸਲਾ ਦਿਤਾ

"ਭਾਈ ਤਾਰੂ ਸਿੰਘ ਓਹਨਾਂ ਸਿੰਘਾ ਵਿੱਚੋਂ ਇੱਕ ਸੀ, ਜਿਹੜੇ ਕਿ ਸਾਲ ਸੰ: ੧੭੪੬ ਵਿੱਚ ਲਾਹੌਰ ਦੇ ਮੁਸਲਮਾਨ ਸੂਬੇ ਨੇ ਮੁਸਲਮਾਨਾਂ ਤੇ ਸਿਖਾਂ ਦੀ ਲੜਾਈ

ਵਿੱਚ ਕੈਦ ਕੀਤੇ ਤੇ ਮਾਰੇ ਸਨ, ਇਸ ਲੜਾਈ ਦਾ ਜ਼ਿਕਰ ਕਨਿੰਘਮ ਸਾਹਿਬ ਦੀ ਬਣਾਈ ਹੋਈ ਸਿਖ ਤਵਾਰੀਖ਼ ਦੇ ਸਫ਼ਾ ੯੩ ਉਪਰ ਹੈ ਇਸ ਮਸਜਦ ਨੂੰ ਜੇਹੜੀ ਕਿ ਅਜੇ ਭੀ ਝਗੜੇ ਵਾਲੀ ਜ਼ਮੀਨ ਉਤੇ ਬਣੀ ਹੋਈ ਹੈ। ਗ਼ਾਲਬਨ ਮੀਰ ਮੰਨੂੰ ਖ਼ਾਂ ਨੇ ਜੇਹੜਾ ਕਿ ਸੰ: ੧੭੪੮ ਦੇ ਵਿੱਚ ਰਾਜ ਕਰਦਾ ਸੀ ਨੇ ਬਣਾਇਆ (ਦੇਖੋ ਫ਼ੈਸਲਾ ਓ. ਪ੫) ਉਸ ਦੇ ਪਿਛੋਂ ਸੰ: ੧੭੪੩ ਵਿਚ ਜਦੋਂ ਸਿਖਾਂ ਨੇ ਅਫ਼ਗਾਨਾ ਨੂੰ ਸ਼ਿਕਸਤ ਦਿਤੀ ਤੇ ਲਾਹੌਰ ਵਿੱਚ ਭੰਗੀਆਂ ਦੀ ਮਿਸਲ ਜ਼ੋਰ ਵਿੱਚ ਹੋ ਗਈ ਤਾਂ ਸੰ: ੧੭੬੪ ਵਿਚ (ਦੇਖੋ ਤਵਾਰੀਖ ਕਨਿੰਘਮ ਸਾਹਿਬ ਸਫ਼ਾ ੧੦੪) ਬਹੁਤ ਸਾਰੀਆਂ ਮਸਜਦੀ ਸਿਖਾਂ ਨੇ ਗੇਰ ਦਿਤੀਆਂ ਅਤੇ ਇਹ ਮੁਮਕਿਨ ਹੈ, ਕਿ ਇਹ ਗੁਰਦਵਾਰਾ ਇਸ ਤਾਰੀਖ਼ ਤੋਂ ਬਾਦ ਭਾਈ ਤਾਰੂ ਸਿੰਘ ਜੀ ਦੀ ਯਾਦਗਾਰ ਵਿੱਚ ਕਾਇਮ ਕੀਤਾ ਗਿਆ ਹੋਵੇ ਅਤੇ ਏਹ ਭੀ ਮੁਮਕਿਨ ਹੈ, ਕਿ ਇਹ ਗੁਰਦੁਵਾਰਾ ਏਸੇ ਥਾਂ ਉੱਤੇ ਹੋਵੇ, ਜਿਥੇ ਕਿ ਨੋਟੀਫ਼ਾਈਡ ਗੁਰਦੁਆਰਾ ਹੁਣ ਬਣਿਆਂ ਹੋਇਆ ਹੈ ਅਤੇ ਉਸ ਵੇਲੇ ਤੋਂ ਲੈ ਕੇ ਹੁਣ ਤੀਕ ਏਹ ਮਸਜਦ ਜੇਹੜੀ ਕਿ ਓਥੇ ਬਣੀ ਹੋਈ ਹੈ, ਸਿੱਖੀ ਦੇ ਕਬਜ਼ੇ ਵਿੱਚ ਰਹੀ ਹੈ, ਭਾਈ ਤਾਰੂ ਸਿੰਘ ਅਤੇ ਭਾਈ ਧੰਨਾਂ ਸਿੰਘ ਜਰਨੈਲ ਦੀਆਂ ਸਮਾਧਾਂ ਭੀ ਇਸ ਗੁਰਦੁਆਰੇ ਵਿਚ ਬਣੀਆਂ ਹੋਈਆਂ ਹਨ, ਭੰਗੀਆਂ ਦੀ ਮਿਸਲ ਦਾ ਲਾਹੌਰ ਦੇ ਵਿਚ ਸੰ: ੧੭੬੪ ਤੋਂ ਲੈ ਕੇ ੧੭੯੯ ਤੱਕ ਜ਼ੋਰ ਰਿਹਾ ਜਦੋਂ ਕਿ ਮਹਾਰਾਜਾ ਰਣਜੀਤ ਸਿੰਘ ਨੇ ਭੰਗੀਆਂ ਦੀ ਮਿਸਲ ਨੂੰ ਘਟਾਨ ਤੋਂ ਦੋ ਸਾਲ ਪਹਿਲਾਂ ਲਾਹੌਰ ਤੇ ਕਬਜ਼ਾ ਕੀਤਾ ਸੀ (ਦੇਖੋ ਤਵਾਰੀਖ ਕੰਨਿੰਘਮ ਸਾਹਿਬ ਸਫਾ ੧੩੧) ਏਹ ਪਕੀ ਤਰ੍ਹਾਂ ਨਹੀਂ ਕਿਹਾ ਜਾ ਸਕਦਾ ਕਿ ਏਹ ਗੁਰਦੁਆਰਾ ਭੰਗ਼ੀਆਂ ਦੇ ਵਕਤ ਕਾਇਮ ਕੀਤਾ ਗਿਆ ਸੀ ਯਾ ਉਸਤੋਂ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਨੇ ਕਾਇਮ ਕੀਤਾ ਸੀ!

ਪਰ ਏਹ ਗਲ ਲਤੀਫ਼ ਦੀ ਤਵਾਰੀਖ ਵਿਚ ਸਫ਼ਾ ੧੬੧-੧੬੨ ਉੱਪਰ ਦਰਜ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦੁਆਰੇ ਵਿਚ ਬੜੀ ਦਿਲਚਸਪੀ ਲਈ ਅਤੇ ਓਥੇ ਅਮੂਮਨ ਜਾਂਦਾ ਹੁੰਦਾ ਸੀ, ਜੇਕਰ ਮੰਨ ਲਿਆ ਜਾਏ ਕਿ ਮਹਾਰਾਜ ਰਣਜੀਤ ਸਿੰਘ ਨੇ ਇਸ ਗੁਰਦੁਆਰੇ ਨੂੰ ਕਾਇਮ ਨਹੀਂ ਕੀਤਾ ਪਰ ਫੇਰ ਭੀ ਏਹ ਬੜਾ ਮੁਮਕਿਨ ਹੈ ਕਿ ਏਹ ਉਸਦੀ ਸਰ ਪ੍ਰਸਤੀ ਵਿਚ ਕਾਇਮ ਹੋਇਆ ਹੋਵੇ ਯਾ ਘੱਟੋ ਘੱਟ ਭੰਗੀ ਸਰਦਾਰਾਂ ਦੀ ਬਣਾਈ ਹੋਈ ਯਾਦਗਾਰ ਨੂੰ ਉਸਨੇ ਮਨਜ਼ੂਰ ਕਰਕੇ ਜਾਰੀ ਰੱਖਿਆ, ਜਿਸ ਨੂੰ ਅਗਰ ਚਾਹੁੰਦੇ ਤਾਂ ਉਹ ਜ਼ਬਤ ਕਰ ਸਕਦੇ ਸੀ।

ਸੈਕ੍ਰੇਟਰੀ ਅੰਜਮਨ ਇਸਲਾਮ ਨੇ ਜਦ ਮਸਜਦ ਦਾ ਕਬਜਾ ਮੰਗਿਆ ਤਾਂ ਰਾਏ ਸਾਹਿਬ ਮੁਨਾਂ ਲਾਲ ਜੱਜ ਗੁਰਦੁਆਰਾ ਟ੍ਰੀਬੀਊਨਲ ਨੇ ਆਪਨੀ ਰਾਏ ਲਿਖਦਿਆਂ ਹੋਇਆ ਆਖਿਆ ਕਿ "ਏਨ੍ਹਾਂ ਦੀ ਦਰਖ਼ਾਸਤ ਮਰੇ ਹੋਏ ਘੋੜੇ ਨੂੰ

ਚਾਬਕ ਮਾਰਨ ਦੀ ਤਰ੍ਹਾਂ ਹੈ, ਏਹ ਮਸਜਦ ਨਹੀਂ ਏਹ ਗੁਰਦੁਆਰਾ ਹੈ, ਕਿਉਂਕਿ ਵੱਡੇ ਬੰਦ ਦੇ ਹੇਠਾਂ ਸੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਰਿਹਾ ਹੈ, ਅਤੇ ਖੱਬੇ ਪਾਸੇ ਤੁੜੀ ਤੇ ਸਜੇ ਪਾਸੇ ਲੰਗਰ ਰਿਹਾ ਹੈ"।

ਟ੍ਰੀਬੀਊਨਲ ਦੇ ਪ੍ਰਧਾਨ ਸਰ ਹੇਮਿਲਟਨ ਜੱਜ ਹਾਈ ਕੋਰਟ ਨੇ ਆਪਣੇ ਫੈਸਲੇ ਵਿੱਚ ਲਿਖਿਆ ਹੈ, ਕਿ "ਏਹ ਮਸਜਦ ਨਹੀਂ ਸਗੋਂ ਏਹ ਸਭ ਕੁਝ ਸਿਖਾਂ ਨੂੰ ਤੰਗ ਕਰਨ ਲਈ ਕੀਤਾ ਜਾ ਰਿਹਾ ਹੈ, ਮੈਨੂੰ ਏਨ੍ਹਾਂ ਮੁਸਲਮਾਂਨਾ ਦੇ ਇਸ ਵਤੀਰੇ ਪਰ ਬੜਾ ਅਫ਼ਸੋਸ ਤੇ ਰੰਜ ਹੈ"!



# ਤਿੰਨ ਸੌ ਪੁਸਤਕਾਂ ਛਾਪਣ ਦਾ ਨਿਸ਼ਾਨਾਂ

1999 ਦੀ ਵਿਸਾਖੀ ਖਾਲਸਾ ਪੰਥ ਦੀ ਸਿਰਜਣਾ ਦਾ ਤਿੰਨ ਸੌ ਸਾਲਾ ਮਹਾਨਪੁਰਬ ਹੈ। ਇਸ ਸਮੇਂ ਤਿੰਨ ਸੌ ਪੁਸਤਕਾਂ ਛਾਪਣ ਦਾ ਲਖ਼ਸ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰੱਖਿਆ ਹੈ । ਇੱਥੇ ਵਰਨਣ ਯੋਗ ਹੈ ਕਿ ਸ਼੍ਰੋਮਣੀ ਕਮੇਟੀ ਦੀਆਂ ਦੇਸ਼-ਵੰਡ ਤੋ ਪਹਿਲਾਂ ਦੀਆਂ ਪੁਸਤਕਾਂ ਦੇ ਨਾਲ ਨਾਲ ਸਥਾਨਕ ਸੰਸਥਾਵਾਂ ਵਲੋਂ ਜੋ ਰਚਨਾਵਾਂ ਪ੍ਰਕਾਸ਼ਤ ਕੀਤੀਆਂ ਗਈਆਂ ਸਨ, ਉਹ ਹੁਣ ਪ੍ਰਾਪਤ ਨਹੀਂ। ਦਰਬਾਰ ਸਾਹਿਬ ਉਤੇ ਹੋਏ ਹਮਲੇ ਸਮੇਂ ਇੱਕ ਇਹ ਵੀ ਵੱਡਾ ਨੁਕਸਾਨ ਹੋਇਆ। ਜਿੰਨੀਆਂ ਪ੍ਰਕਾਸ਼ਨਾਂ ਸ਼੍ਰੋਮਣੀ ਕਮੇਟੀ ਦੇ ਇਤਿਹਾਸ ਬੋਰਡ ਦੀਆਂ ਛਾਪੀਆਂ ਹੋਈਆਂ ਸਨ ਉਹ ਵੀ ਲਾਪਤਾ ਹਨ।

ਕੁਝ ਪੁਸਤਕਾਂ ਪੁਰਾਣੇ ਵਿਦਵਾਨਾਂ ਦੀਆਂ ਸਿੱਖੀ ਦੇ ਕਈ ਵਿਸ਼ਿਆਂ ਬਾਰੇ ਲਿਖੀਆਂ ਕਿਸੇ ਕਿਸੇ ਸੱਜਣ ਕੋਲੋਂ ਮਿਲ ਜਾਂਦੀਆਂ ਹਨ, ਜਿਨ੍ਹਾਂ ਦੀ ਮੁੜ ਛਪਾਈ ਨਾ ਹੋਣ ਕਰਕੇ ਆਮ ਪ੍ਰਾਪਤ ਨਹੀਂ। ਇਨ੍ਹਾਂ ਸਾਰੀਆਂ ਪ੍ਰਕਾਸ਼ਨਾਵਾਂ ਨੂੰ ਮੁੜ ਛਾਪਣ ਦਾ ਕਾਰਜ ਅਰੰਭਿਆ ਗਿਆ ਹੈ ਤਾਂ ਜੋ ਸਿੱਖ ਧਰਮ, ਸਾਹਿੱਤ, ਇਤਿਹਾਸ, ਸਮਾਜ ਦਾ ਹਰ ਪੱਖੋਂ ਵਿਰਸਾ ਸੰਭਾਲਿਆ ਜਾਵੇ। ਸੋ ਪੁਰਾਣੇ ਕਵੀਆਂ ਇਤਿਹਾਸਕਾਰਾਂ ਦੀਆਂ ਰਚਨਾਵਾਂ ਜਿੱਥੋਂ ਵੀ ਪ੍ਰਾਪਤ ਹੋਣ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਭੇਜੀਆਂ ਜਾ ਸਕਦੀਆਂ ਹਨ ਜਾਂ ਉਨ੍ਹਾਂ ਬਾਰੇ ਦੱਸਿਆ ਜਾ ਸਕਦਾ ਹੈ ।

ਸਿੱਖਾਂ ਦੇ ਹੱਥ-ਲਿਖਤ-ਸਾਹਿਤ ਬਾਰੇ ਬਹੁਤ ਸਾਰੀਆਂ ਪੁਸਤਕਾਂ ਹਾਲਾਂ ਤੱਕ ਵੀ ਅਣ-ਛਪੀਆਂ ਹੀ ਹਨ, ਜਿਨ੍ਹਾਂ ਨੂੰ ਛਾਪਣਾ ਇਸ ਲੜੀ ਦਾ ਹਿੱਸਾ ਹੈ।

ਵੱਖੋ ਵੱਖਰੇ ਸਮੇਂ ਹੋਈਆਂ ਵਿਚਾਰ ਗੋਸ਼ਟੀਆਂ, ਖੋਜ ਨਿਬੰਧਾਂ, ਖੋਜ ਪੱਤਰਾਂ ਵਿਚ ਅਦੁਤੀ ਤੇ ਵੱਡਮੁੱਲੀ ਜਾਣਕਾਰੀ ਹੈ। ਅਜੀਹੀਆਂ ਰਚਨਾਵਾਂ ਦਾ ਪ੍ਰਸੰਗਕ ਰਹਿਣਾ ਜ਼ਰੂਰੀ ਹੈ। ਇਓਂ ਪੁਰਾਣੀਆਂ ਰਚਨਾਵਾਂ ਨੂੰ ਸਿੱਖ ਜਗਿਆਸੂਆਂ ਤੇ ਪਾਠਕਾਂ ਦੇ ਪੜ੍ਹਨ ਗੋਚਰ ਕਰਨਾ ਖਾਲਸਾ ਪੰਥ ਦੀ ਤੇ ਸਿੱਖ ਸਾਹਿੱਤ ਦੀ ਲੋੜੀਂਦੀ ਸੇਵਾ ਹੈ।

ਜੋ ਪੁਸਤਕਾਂ ਪੰਜਾਬੀ, ਹਿੰਦੀ ਤੋਂ ਇਲਾਵਾ, ਹੋਰ ਭਾਸ਼ਾਵਾਂ ਵਿਚ ਹੋਣ, ਕਮੇਟੀ ਉਨ੍ਹਾਂ ਪੁਸਤਕਾਂ ਬਾਰੇ ਵੀ ਧਿਆਨ ਦੇਵੇਗੀ। ਨਵੇਂ ਲਿਖਾਰੀਆਂ ਦੀਆਂ ਉੱਤਮ ਰਚਨਾਵਾਂ ਵੀ ਛਾਪੀਆਂ ਜਾਣਗੀਆਂ, ਤਾਂ ਕਿ ਉਨ੍ਹਾਂ ਦੀ ਪ੍ਰਤਿਭਾ ਦਾ ਲਾਭ ਕੌਮ ਨੂੰ ਪਹੁੰਚੇ।

ਸਿੱਖ ਧਰਮ, ਸਾਹਿਤ, ਇਤਿਹਾਸ, ਸਮਾਜ ਬਾਰੇ ਪੜ੍ਹਨ ਯੋਗ ਪੁਸਤਕਾਂ ਦੀ ਘਾਟ ਨੂੰ ਇਕ ਮੁਹਿੰਮ ਚਲਾ ਕੇ ਪੂਰਾ ਕੀਤਾ ਜਾਣਾ ਇਸ ਲੜੀ ਦਾ ਮੁੱਖ ਮਨੋਰਥ ਹੈ। ਸਕੂਲਾਂ, ਕਾਲਜਾਂ, ਸਿੱਖ ਸੰਸਥਾਵਾਂ ਵਲੋਂ ਪੁਸਤਕਾਂ ਕਮੇਟੀ ਪਾਸੋਂ ਮੰਗੀਆਂ ਜਾਦੀਆਂ ਹਨ। ਲਾਇਬਰੇਰੀਆਂ ਲਈ ਲੋੜੀਂਦੀਆਂ ਅਰਜ਼ੀਆਂ ਪੁਜਦੀਆਂ ਰਹਿੰਦੀਆਂ ਹਨ। ਅਜੇਹੀਆਂ ਲੋੜਾਂ ਦੀ ਪੂਰਤੀ ਸ਼੍ਰੋਮਣੀ ਕਮੇਟੀ, ਆਪਣੀਆਂ ਪ੍ਰਵਾਨਤ ਅਤੇ ਛਾਪੀਆਂ ਪੁਸਤਕਾਂ ਰਾਹੀਂ ਕਰੇਗੀ।

ਅਜੇਹੀਆਂ ਕਿਤਾਬਾਂ ਛਾਪਣ ਲਈ ਜੋ ਸੰਸਥਾਵਾਂ ਤੇ ਪ੍ਰੇਮੀ ਸਜਣ ਸਹਾਇਤਾ ਕਰਨ ਦੀ ਰੀਝ ਰੱਖਦੇ ਹੋਣ ਉਨ੍ਹਾਂ ਦਾ ਯੋਗਦਾਨ ਤੇ ਸਹਿਯੋਗ ਧੰਨਵਾਦ ਸਹਿਤ ਸਵੀਕਾਰ ਕੀਤਾ ਜਾਵੇਗਾ।